**10.00/ਜਸਪਾਲ/28.6.22/ਬਰਿੰਦਰਾ ਸਿੰਘ**

# PUNJAB VIDHAN SABHA

*Tuesday, the 28th June, 2022*

*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector -1, Chandigarh at 10.00 A.M. Mr. Speaker (Sardar Kultar Singh Sandhwan) in the Chair.*

---------

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 252

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

### ਨਿਸ਼ਾਨ ਵਾਲਾ ਪ੍ਰਸ਼ਨ ਨੰ: 280

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਨੂੰ ਕੈਰੀਫਾਰਵਰਡ ਕਰ ਦਿੰਦੇ ਹਾਂ, ਮੰਤਰੀ ਜੀ ਪਹੁੰਚੇ ਨਹੀਂ ਹਨ। ਕੱਲ੍ਹ ਕਰ ਲਵਾਂਗੇ।

------

### ਗੜ੍ਹਸ਼ੰਕਰ ਵਿਖੇ ਪਸ਼ੂ ਮੰਡੀ ਬਣਾਉਣਾ

***296. ਸਰਦਾਰ ਜੈ ਕ੍ਰਿਸ਼ਨ ਸਿੰਘ:** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੜ੍ਹਸ਼ੰਕਰ ਸ਼ਹਿਰ ਵਿੱਚ ਪਸ਼ੂ ਮੰਡੀ ਬਣਾਉਣ ਕੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ:** ਸ਼੍ਰੀਮਾਨ ਜੀ, ਨਹੀਂ ਜੀ, ਗੜ੍ਹਸ਼ੰਕਰ ਵਿਖੇ ਪਸ਼ੂ ਮੰਡੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਗੜ੍ਹਸ਼ੰਕਰ ਹਲਕੇ ਦੇ ਨਾਲ ਜੇ ਆਪਾਂ ਪੂਰੇ ਦੁਆਬੇ ਦੀ ਗੱਲ ਕਰ ਲਈਏ ਤਾਂ ਬਹੁਤ ਵੱਡੇ ਲੈਵਲ ਉਤੇ ਕਿਸਾਨੀ ਨਾਲ ਲੋਕ ਜੁੜੇ ਹੋਏ ਹਨ, ਉਸ ਦੇ ਨਾਲ ਉਹ ਲੋਕ ਪਸ਼ੂਆਂ ਦਾ ਡੇਅਰੀ ਫਾਰਮਿੰਗ ਦਾ ਕਿੱਤਾ ਵੀ ਨਾਲ ਹੀ ਕਰਦੇ ਹਨ ਪਰ ਦੁਆਬੇ ਦੇ ਵਿਚ ਕੋਈ ਵੀ ਇਸ ਤਰ੍ਹਾਂ ਦੀ ਅੱਜ ਤੱਕ ਕਿਸੇ ਸਰਕਾਰ ਵੱਲੋਂ ਮੰਡੀ ਨਹੀਂ ਬਣਾਈ ਗਈ। ਗੜ੍ਹਸ਼ੰਕਰ ਹਲਕੇ ਦੇ ਵਿੱਚ ਪੰਡੋਰੀ ਪਿੰਡ ਹੈ, ਕੋਟ ਹੈ, ਮਹਿਰਾ ਹੈ, ਇੱਕ ਇੱਕ ਪਿੰਡ ਵਿਚ 1000-1000, 2000-2000 ਪਸ਼ੂ ਹਨ । ਜੇਕਰ ਇਸ ਤਰ੍ਹਾਂ ਦੀ ਕੋਈ ਉਥੇ ਪਸ਼ੂ ਮੰਡੀ ਬਣ ਜਾਵੇ ਤਾਂ ਉਸ ਨਾਲ ਸਾਡੇ ਇਲਾਕੇ ਦੇ ਵਿੱਚ ਖਾਸ ਕਰਕੇ ਦੁਆਬੇ ਵਿਚ ਹੋਰ ਪਸ਼ੂ ਮੰਡੀ ਦੇ ਨਾਲ ਕਿਸਾਨਾਂ ਨੂੰ ਬਹੁਤ ਲਾਭ ਹੋਵੇਗਾ। ਕੀ ਮੰਤਰੀ ਸਾਹਿਬ ਦੱਸ ਸਕਦੇ ਹਨ ਕਿ ਇਹ ਪਸ਼ੂ ਮੰਡੀਆਂ ਕਿੰਨੇ ਟਾਈਮ ਤੱਕ ਬਣਾਉਣ ਦੀ ਤਜਵੀਜ਼ ਹੈ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਉਤੇ ਸਾਡਾ ਮਹਿਕਮਾ ਵਿਚਾਰ ਕਰ ਰਿਹਾ ਹੈ, ਅਸੀਂ ਕੁਝ ਹੋਰ ਥਾਵਾਂ ਉਤੇ ਵੀ ਕੋਸ਼ਿਸ਼ ਕਰ ਰਹੇ ਹਾਂ ਕਿ ਨਵੀਆਂ ਮੰਡੀਆਂ ਬਣਾਈਆਂ ਜਾਣ ਲੇਕਿਨ ਇਹ ਅਸੀਂ ਬਜਟ ਤੋਂ ਬਾਅਦ ਦੇਖਾਂਗੇ ਕਿ ਮਾਨਯੋਗ ਵਿੱਤ ਮੰਤਰੀ ਜੀ ਸਾਨੂੰ ਇਸ ਵਾਸਤੇ ਕਿੰਨੇ ਕੁ ਪੈਸੇ ਪ੍ਰੋਵਾਈਡ ਕਰਵਾਉਂਦੇ ਹਨ ਉਸ ਦੇ ਹਿਸਾਬ ਨਾਲ ਅਸੀਂ ਕੁਝ ਨਵੀਆਂ ਮੰਡੀਆਂ ਬਣਾਵਾਂਗੇ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ**,** ਬਾਕੀਆਂ ਦਾ ਤਾਂ ਮੰਨ ਸਕਦੇ ਹਾਂ ਪਰ ਜੇਕਰ ਸਰਦਾਰ ਕੁਲਦੀਪ ਸਿੰਘ ਧਾਲੀਵਾਲ ਮੰਤਰੀ ਸਾਹਿਬ ਹੀ ਨਾਂਹ ਕਰ ਦੇਣ ਤਾਂ ਇਹ ਗੱਲ ਮੰਨਣ ਨੂੰ ਕੋਈ ਵੀ ਤਿਆਰ ਨਹੀਂ ਹੈ। ਮੈਨੂੰ ਲੱਗਦਾ ਹੈ ਕਿ ਇਹ ਜ਼ਰੂਰ ਹਾਂ ਵਿਚ ਜਵਾਬ ਦੇਣਗੇ। ਆਉਣ ਵਾਲੇ ਸਮੇਂ ਵਿਚ ਜ਼ਰੂਰ ਖਿਆਲ ਰੱਖਣ ਜੀ, ਮੈਨੂੰ ਪੂਰਨ ਯਕੀਨ ਹੈ ਕਿ ਮੰਤਰੀ ਜੀ ਸਾਡੀ ਗੱਲ ਉਤੇ ਤਵਜੋਂ ਦੇਣਗੇ।

**ਮੰਤਰੀ :** ਨਹੀਂ, ਕੋਈ ਨਾਂਹ ਨਹੀਂ ਜੀ, ਆਪਾਂ ਕਰਾਂਗੇ ਜੀ, ਘਬਰਾਉ ਨਾ, ਕਰ ਦਿਆਂਗੇ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ :** ਸਪੀਕਰ ਸਾਹਿਬ, ਮੰਤਰੀ ਜੀ ਨੂੰ ਮੰਡੀਆਂ ਦੇ ਸਬੰਧ ਵਿਚ ਮੇਰਾ ਛੋਟਾ ਜਿਹਾ ਸਵਾਲ ਹੈ। ਪਿਛਲੀ ਗੌਰਮਿੰਟ ਦੇ ਵੇਲੇ, ਪੰਜਾਬ ਦੇ ਹਾਲਾਤ ਬੜੇ ਖਰਾਬ ਸੀ। ਰਾਜਪੁਰੇ ਦੇ ਕੋਲ ਜਿਹੜੇ ਸਾਡੇ ਵਪਾਰੀ ਆਉਂਦੇ ਸੀ, ਉਨ੍ਹਾਂ ਨੂੰ ਕੁੱਟਿਆ ਗਿਆ ਸੀ ਅਤੇ ਇਥੋਂ ਤੱਕ ਉਨ੍ਹਾਂ ਦੇ ਮੂੰਹ ਵਿਚ ਪਿਸ਼ਾਬ ਵੀ ਕੀਤਾ ਗਿਆ ਸੀ। ਸੋ, ਜਿਹੜਾ ਵਪਾਰੀ ਵਰਗ ਆਲ ਇੰਡੀਆ ਤੋਂ ਆਉਂਦਾ ਸੀ ਉਹ ਬਹੁਤ ਡਰ ਗਿਆ ਸੀ। ਉਦੋਂ ਪੰਜਾਬ ਵਿੱਚ ਪਸ਼ੂਆਂ ਦੀ ਬਹੁਤ ਦੁਰਦਸ਼ਾ ਹੋਈ। ਇਹ ਇੱਕ ਮੰਡੀ ਵਿਚ ਨਹੀਂ ਹੋਈ, ਸਗੋਂ ਸਾਰੇ ਪੰਜਾਬ ਵਿਚ ਹੋਈ ਸੀ ਜਿਸ ਦੇ ਨਾਲ ਸਾਰੇ ਪੰਜਾਬ ਦੀ ਇਕਾਨਮੀ ਬਹੁਤ ਡਾਊਨ ਹੋਈ। ਸੋ, ਸਰਕਾਰ ਨੂੰ ਉਨ੍ਹਾਂ ਦੀ ਸੁਰੱਖਿਆ ਦੀ ਗਰੰਟੀ ਦੇਣੀ ਬਣਦੀ ਹੈ। ਕੋਈ ਵੀ ਵਪਾਰੀ ਜਿਹੜੇ ਬਾਹਰੋਂ ਆਉਣ ਉਨ੍ਹਾਂ ਦੀ ਸੁਰੱਖਿਆ ਦੀ

100 ਪ੍ਰਤੀਸ਼ਤ ਗਰੰਟੀ ਦਿੱਤੀ ਜਾਵੇ। ਇਹ ਪੰਜਾਬ ਦੀ ਆਰਥਿਕਤਾ ਲਈ, ਸਾਡੇ ਕਿਸਾਨ ਭਰਾ ਪਸ਼ੂ ਪਾਲਕਾਂ ਲਈ, ਗਰੀਬ ਗੁਰਬਿਆਂ ਲਈ, ਮਜ਼ਦੂਰਾਂ ਲਈ ਜ਼ਰੂਰੀ ਹੈ। ਮਜ਼ਦੂਰ ਜਿਹੜੇ ਆਪਣੀ ਬੱਚੀ ਦਾ ਵਿਆਹ ਕਰਨ ਲਈ ਇੱਕ ਪਸ਼ੂ ਨੂੰ ਪਾਲਦੇ ਸੀ, ਉਨ੍ਹਾਂ ਦੇ ਪਸ਼ੂ ਵੀ ਵਿਕਣੋਂ ਹੱਟ ਗਏ । ਮੈਨੂੰ ਯਾਦ ਹੈ ਕਿ 2005-06 ਵਿੱਚ ਇੱਕ ਗਾਂ ਪੰਜ ਹਜ਼ਾਰ ਲਿਟਰ ਦੇ ਹਿਸਾਬ ਨਾਲ ਵਿਕਦੀ ਸੀ, ਅੱਜ ਨਹੀਂ ਵਿਕਦੀ ।

**ਮਾਨਯੋਗ ਸਪੀਕਰ:** ਤੁਹਾਡਾ ਸਵਾਲ ਵੱਖਰਾ ਬਣਦਾ ਹੈ । ਤੁਸੀਂ ਬੈਠੋ।

------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 302

**ਮਾਨਯੋਗ ਸਪੀਕਰ :** ਇਹ ਪ੍ਰਸ਼ਨ ਬਾਅਦ ਵਿਚ ਲੈ ਲਵਾਂਗੇ ਜੀ।

------

ਬ.ਕ./ਬ.ਸ./28.6.22/10.05

## ਮਕਰੋੜ ਸਾਹਿਬ ਤੋਂ ਪਿੰਡ ਕੜੈਲ ਤੱਕ ਘੱਗਰ ਦਰਿਆ ਨੂੰ ਚੌੜਾ ਕਰਨਾ

***166. ਸ਼੍ਰੀ ਬਰਿੰਦਰ ਕੁਮਾਰ ਗੋਇਲ :** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਹਲਕਾ ਲਹਿਰਾਗਾਗਾ ਵਿੱਚ ਲੰਘਦੇ ਘੱਗਰ ਦਰਿਆ ਨੂੰ ਦੋਵੇਂ ਕਿਨਾਰਿਆਂ ਤੋਂ ਇਕ ਇਕ ਕਿੱਲਾ ਜ਼ਮੀਨ ਦੇ ਕੇ ਖਨੌਰੀ ਸ਼ਹਿਰ ਤੋਂ ਪਿੰਡ ਮਕਰੋੜ ਸਾਹਿਬ ਤੱਕ ਚੌੜਾ ਕੀਤਾ ਗਿਆ ਹੈ?

(ਅ) ਕੀ ਇਹ ਵੀ ਠੀਕ ਹੈ ਕਿ ਘੱਗਰ ਦਰਿਆ ਨੂੰ ਪਿੰਡ ਮਕਰੋੜ ਸਾਹਿਬ ਤੋਂ ਪਿੰਡ ਕੜੈਲ ਜੋ ਕਿ ਪੰਜਾਬ-ਹਰਿਆਣਾ ਬਾਰਡਰ ਤੇ ਸਥਿਤ ਹੈ, ਤੱਕ ਚੌੜਾ ਨਹੀਂ ਕੀਤਾ ਗਿਆ ਜਿਸ ਕਾਰਨ ਬਹਾ ਵਾਲਾ ਪਾਣੀ ਚੌੜਾਈ ਘੱਟ (ਇੱਕ ਕਿੱਲਾ) ਹੋਣ ਕਾਰਨ ਓਵਰ ਫਲੋ ਹੋ ਕੇ ਕਿਸਾਨਾਂ ਦੀਆਂ ਵਾਹੀ ਯੋਗ ਜ਼ਮੀਨਾਂ ਨੂੰ ਲਗਾਤਾਰ ਢਾਹ ਲਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਪਿੰਡ ਮਕਰੋੜ ਸਾਹਿਬ ਤੋਂ ਪਿੰਡ ਕੜੈਲ ਤੱਕ ਘੱਗਰ ਦਰਿਆ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀ ਬ੍ਰਮ ਸ਼ੰਕਰ** : (ੳ) ਜੀ ਹਾਂ, ਹਲਕਾ ਲਹਿਰਾਗਾਗਾ ਵਿੱਚ ਲੰਘਦੇ ਘੱਗਰ ਦਰਿਆ ਖਨੌਰੀ ਸ਼ਹਿਰ ਤੋਂ ਪਿੰਡ ਮਕਰੋੜ ਸਾਹਿਬ ਤੱਕ ਲੋੜੀਂਦੀ ਲੈਂਡ ਐਕੁਆਇਰ ਕਰਨ ਉਪਰੰਤ ਚੌੜਾ ਕੀਤਾ ਗਿਆ ਹੈ।

(ਅ) ਜੀ ਹਾਂ, ਘੱਗਰ ਦਰਿਆ ਨੂੰ ਪਿੰਡ ਮਕਰੋੜ ਸਾਹਿਬ ਤੋਂ ਪਿੰਡ ਕੜੈਲ ਜੋ ਕਿ ਪੰਜਾਬ ਹਰਿਆਣਾ ਬਾਰਡਰ ਤੇ ਸਥਿਤ ਹੈ, ਤੱਕ ਚੌੜਾ ਨਹੀਂ ਕੀਤਾ ਗਿਆ ਹੈ। ਇਸ ਸਬੰਧੀ ਤਜਵੀਜ਼ ਪੰਜਾਬ ਸਰਕਾਰ ਵਲੋਂ ਤਿਆਰ ਕੀਤੀ ਗਈ ਹੈ ਪਰੰਤੂ ਹਰਿਆਣਾ ਸਰਕਾਰ ਵਲੋਂ ਇਸ ਤਜਵੀਜ਼ ਤੇ ਇਤਰਾਜ਼ ਉਠਾਏ ਜਾਣ ਕਾਰਨ ਇਹ ਤਜਵੀਜ਼ ਘੱਗਰ ਸਟੈਂਡਿੰਗ ਕਮੇਟੀ ਵਿੱਚ ਲੰਬਿਤ ਪਈ ਹੈ।

**ਸ਼੍ਰੀ ਬਰਿੰਦਰ ਕੁਮਾਰ ਗੋਇਲ** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਪਹਿਲੀ ਵਾਰ ਹਲਕਾ ਲਹਿਰਾ ਤੋਂ ਚੁਣ ਕੇ ਆਇਆ ਹਾਂ ਅਤੇ ਪਹਿਲੀ ਵਾਰ ਇੱਥੇ ਬੋਲ ਰਿਹਾ ਹਾਂ। ਸਰ, ਮੈਂ ਪਹਿਲੀ ਵਾਰ ਬੋਲ ਰਿਹਾ ਹਾਂ ਪਰ ਮੇਰੇ ਬਾਰੇ ਚਰਚਾ ਇਸ ਸਦਨ ਵਿੱਚ 1992 ਵਿੱਚ ਵੀ ਹੋਈ ਸੀ। ਉਸ ਸਮੇਂ ਮੈਂ ਹਲਕਾ ਲਹਿਰਾ ਤੋਂ ਇਲੈਕਸ਼ਨ ਲੜਿਆ ਸੀ ਅਤੇ ਉਸ ਵੇਲੇ ਕਾਂਗਰਸ ਪਾਰਟੀ ਦੀ ਸਰਕਾਰ ਬਣ ਗਈ ਸੀ ਪਰ ਸ਼ਾਇਦ ਮੇਰਾ ਇਲੈਕਸ਼ਨ ਲੜਨਾ ਆਗੂ ਸਾਹਿਬਾਨਾਂ ਨੂੰ ਚੰਗਾ ਨਹੀਂ ਲੱਗਿਆ ਸੀ ਅਤੇ ਸਰਕਾਰ ਬਣਨ ਤੋਂ ਤੀਜੇ ਦਿਨ ਮੈਨੂੰ ਪੁਲਿਸ ਦੁਆਰਾ ਚੁਕਵਾ ਲਿਆ ਗਿਆ ਸੀ ਅਤੇ 1988 ਦੇ ਇਕ ਬਲਾਈਂਡ ਮਰਡਰ ਵਿੱਚ ਮੇਰੀ ਅਰੈਸਟ ਪਾ ਦਿੱਤੀ ਗਈ ਸੀ।(ਵਿਘਨ...) ਸਿਰਫ ਇਕ ਮਿੰਟ ਮੇਰੀ ਗੱਲ ਸੁਣ ਲਓ।

**ਮਾਨਯੋਗ ਸਪੀਕਰ** : ਉਨ੍ਹਾਂ ਦਾ ਦਰਦ ਸੁਣ ਲਓ।

**ਸ਼੍ਰੀ ਬਰਿੰਦਰ ਕੁਮਾਰ ਗੋਇਲ** : ਸਰ, ਸਵਾਲ ਤੇ ਵੀ ਆਵਾਂਗਾ ਪਰ ਇਨ੍ਹਾਂ ਟੇਬਲਾਂ ਤੋਂ ਪਰਸੋਂ ਇੱਥੇ ਕਿਹਾ ਗਿਆ ਸੀ ਕਿ 1992 ਵਿੱਚ ਕੋਈ ਖੜ੍ਹਾ ਨਹੀਂ ਹੋਇਆ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਖੜ੍ਹੇ ਤਾਂ ਹੋਏ ਸੀ ਪਰ ਅਸਲ ਵਿੱਚ ਹੋਇਆ ਕੀ ਸੀ? ਮੈਨੂੰ ਤੀਜੇ ਦਿਨ ਪੁਲਿਸ ਵੱਲੋਂ 1988 ਦੇ ਚੁਕਵਾ ਕੇ ਬਲਾਈਂਡ ਮਰਡਰ ਵਿੱਚ ਅਰੈਸਟ ਪਾ ਕੇ ਜੇਲ੍ਹ ਭੇਜ ਦਿੱਤਾ ਗਿਆ। ਇਸ ਤਰੀਕੇ ਨਾਲ 1992 ਵਿੱਚ ਸਾਡੇ ਨਾਲ ਕੀਤਾ ਗਿਆ ਸੀ। ਉਸ ਸਮੇਂ ਮੇਰੇ ਬਾਰੇ ਇੱਥੇ ਸਦਨ ਵਿੱਚ ਚਰਚਾ ਹੋਈ ਸੀ। ਉਸ ਸਮੇਂ ਦੇ ਸਦਨ ਦੇ ਮਾਨਯੋਗ ਮੈਂਬਰ, ਸ਼੍ਰੀ ਮਦਨ ਮੋਹਨ ਮਿੱਤਲ ਅਤੇ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਮੇਰੀ ਗ੍ਰਿਫਤਾਰੀ ਦੇ ਵਿਰੋਧ ਵਿੱਚ ਚਰਚਾ ਕੀਤੀ ਸੀ।

ਹੁਣ ਮੈਂ ਘੱਗਰ ਦੀ ਸਥਿਤੀ ਬਾਰੇ ਦੱਸ ਕੇ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਦੱਸਿਆ ਹੈ ਕਿ ਖਨੌਰੀ ਤੋਂ ਮਕਰੋੜ ਸਾਹਿਬ ਤੱਕ 22.45 ਕਿਲੋਮੀਟਰ ਦੀ ਲੰਬਾਈ ਹੈ, ਇਸ ਦੀ ਚੌੜਾਈ 588 ਫੁੱਟ ਹੋ ਗਈ। ਸਪੀਕਰ ਸਾਹਿਬ, 588 ਫੁੱਟ ਦਾ ਪਾਣੀ ਬੰਨ੍ਹ ਕੇ ਜਦੋਂ ਮਕਰੋੜ ਸਾਹਿਬ ਤੋਂ ਕੜੈਲ ਤੱਕ ਜਾਂਦਾ ਹੈ ਤਾਂ ਉਥੇ ਇਸ ਦੀ ਚੌੜਾਈ 190 ਫੁੱਟ ਹੈ। ਇਹ ਦੱਸਿਆ ਜਾਵੇ ਕਿ 588 ਫੁੱਟ ਦਾ ਪਾਣੀ

190 ਫੁੱਟ ਚੌੜਾਈ ਕਿਵੇਂ ਸਾਂਭ ਸਕਦੀ ਹੈ? ਉਥੇ ਇਹ ਪਾਣੀ ਬੈਕ ਮਾਰ ਕੇ, ਜਿਨ੍ਹਾਂ ਪਿੰਡਾਂ ਦੀ ਜ਼ਮੀਨ ਨਾਲ ਘੱਗਰ ਚੌੜਾ ਕੀਤਾ ਗਿਆ ਹੈ, ਉਨ੍ਹਾਂ ਨੂੰ ਵੀ ਮਾਰ ਕਰਦਾ ਹੈ ਅਤੇ ਇਸ ਤੋਂ ਅਗਲੇ 5-7 ਪਿੰਡ ਜਿਵੇਂ ਸੁਰਜਣ ਭੈਣੀ, ਭੂੰਦੜ ਭੈਣੀ ਦੀ 10,000 ਏਕੜ ਫਸਲ ਤੇ ਮਾਰ ਕਰਦਾ ਹੈ ਜਿਸ ਨਾਲ ਸਾਰੀ ਅਰਥ ਵਿਵਸਥਾ ਖਰਾਬ ਹੋ ਜਾਂਦੀ ਹੈ।

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਦੱਸੋ। ਸਮਾਂ ਬੜਾ ਕੀਮਤੀ ਹੈ। ਤੁਹਾਡਾ ਦਰਦ ਸੁਣ ਲਿਆ ਹੈ ਪਰ ਕੁਐਸਚਨ ਰਹਿ ਜਾਂਦੇ ਹਨ।

**ਸ਼੍ਰੀ ਬਰਿੰਦਰ ਕੁਮਾਰ ਗੋਇਲ** : ਸਰ, ਇਕ ਮਿੰਟ ਗੱਲ ਸੁਣ ਲਓ।

**ਮਾਨਯੋਗ ਸਪੀਕਰ** : ਨਹੀਂ ਜੀ, ਤੁਸੀਂ ਬੈਠੋ।

**ਸ਼੍ਰੀ ਬਰਿੰਦਰ ਕੁਮਾਰ ਗੋਇਲ** : ਸਰ, ਮੇਰਾ ਕੁਐਸਚਨ ਸੁਣ ਲਓ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਘੱਗਰ ਦੀ ਮਾਰ ਤੋਂ ਸਾਨੂੰ ਕਦੋਂ ਤੱਕ ਨਿਜਾਤ ਮਿਲੇਗੀ ? ਮੰਤਰੀ ਸਾਹਿਬ ਨੇ ਘੱਗਰ ਸਟੈਂਡਿੰਗ ਕਮੇਟੀ ਬਾਰੇ ਕਿਹਾ ਹੈ ਜਿਸ ਕੋਲ ਪਿਛਲੇ 25 ਸਾਲ ਤੋਂ ਇਹ ਪੈਂਡਿੰਗ ਪਿਆ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਹੁਣ ਤੁਸੀਂ ਬੈਠੋ। ਮੰਤਰੀ ਜੀ, ਪਿਛਲੇ 25 ਸਾਲ ਤੋਂ ਇਹ ਮਾਮਲਾ ਲੰਬਿਤ ਪਿਆ ਹੈ, ਸਰਕਾਰ ਇਸ ਨੂੰ ਹੱਲ ਕਰਨ ਬਾਰੇ ਜਲਦੀ ਕੋਈ ਕਾਰਵਾਈ ਕਰੇਗੀ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਪਿਛਲੀਆਂ ਸਰਕਾਰਾਂ ਨੇ ਲੰਬੇ ਸਮੇਂ ਤੱਕ ਇਨ੍ਹਾਂ ਗੱਲਾਂ ਬਾਰੇ ਕਦੇ ਗੌਰ ਨਹੀਂ ਕੀਤਾ। ਮੁੱਖ ਮੰਤਰੀ ਸ਼੍ਰੀ ਭਗਵੰਤ ਮਾਨ ਜੀ ਦੀ ਰਹਿਨੁਮਾਈ ਵਿੱਚ ਬਣੀ ਸਰਕਾਰ ਦਾ ਹਰੇਕ ਮਹਿਕਮਾ ਬੜੀ ਬਰੀਕੀ ਨਾਲ ਹਰੇਕ ਗੱਲ ਤੇ ਨਜ਼ਰ ਰੱਖ ਰਿਹਾ ਹੈ।

**28.6.2022 ਕਰਮਜੀਤ ਕੌਰ, ਰਜਨੀਸ਼ ਕੁਮਾਰ 10.10**

ਅਗਰ 25 ਸਾਲ ਤੋਂ ਮਾਮਲਾ ਲੰਬਿਤ ਪਿਆ ਹੈ, ਇਸ ਤੇ ਆਪਾਂ ਡੈਫੀਨੇਟਲੀ ਚਰਚਾ ਕਰਾਂਗੇ। ਇਸ ਸਬੰਧੀ ਸੀ.ਡਬਲਿਊ. ਕਮੇਟੀ, ਯੂ.ਸੀ.ਕਮੇਟੀ, ਨਵੀਂ ਦਿੱਲੀ ਬਣੀ ਹੋਈ ਹੈ, ਜਿਹੜਾ ਕਿ ਸਰਕਾਰ ਦਾ ਮੰਤਰਾਲਾ ਹੈ, ਉਨ੍ਹਾਂ ਕੋਲ ਕੇਸ ਪਿਆ ਹੈ। ਸਾਡੇ ਅਧਿਕਾਰੀ ਜਲਦੀ ਹੀ ਇਸ ਬਾਰੇ ਉਨ੍ਹਾਂ ਨਾਲ ਚਰਚਾ ਕਰਨਗੇ ਔਰ ਮੈਂ ਇਸ ਦੀ ਪਰਮਿਸ਼ਨ ਲੈਣ ਦੀ ਡੈਫੀਨੇਟਲੀ ਜਲਦੀ ਤੋਂ ਜਲਦੀ ਕੋਸ਼ਿਸ਼ ਕਰਾਂਗਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ।

------------

## ਰਾਜ ਵਿੱਚ ਚੇਅਰਮੈਨ ਕੋਟੇ ਅਧੀਨ ਅਲਾਟ ਕੀਤੇ ਟਿਊਬਵੈੱਲ ਕੁਨੈਕਸ਼ਨਾਂ ਦੇ ਵੇਰਵੇ

*115. **ਸਰਦਾਰ ਚੇਤਨ ਸਿੰਘ ਜੋੜਾਮਾਜਰਾ:** ਕੀ ਊਰਜਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

ੳ) ਰਾਜ ਵਿੱਚ ਚੇਅਰਮੈਨ ਕੋਟੇ ਅਧੀਨ ਅਲਾਟ ਕੀਤੇ ਪੈਂਡਿੰਗ ਟਿਊਬਵੈੱਲ ਕੁਨੈਕਸ਼ਨਾਂ ਦੀ ਗਿਣਤੀ ਕਿੰਨੀ ਹੈ; ਜ਼ਿਲ੍ਹਾਵਾਰ ਵੇਰਵੇ ਦਿੱਤੇ ਜਾਣ;

ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਅਨੁਸਾਰ ਇਨ੍ਹਾਂ ਵਿੱਚੋਂ ਕਿੰਨੇ ਲਾਭਪਾਤਰੀਆਂ ਨੇ ਸਿਕਿਉਰਟੀ ਫੀਸ ਜਮ੍ਹਾਂ ਕਰਵਾ ਦਿੱਤੀ ਹੈ ਅਤੇ ਪੈਂਡਿੰਗ ਕੇਸਾਂ ਦਾ ਨਿਪਟਾਰਾ ਕਦੋਂ ਤੱਕ ਕਰ ਦਿੱਤਾ ਜਾਵੇਗਾ?

**ਸਰਦਾਰ ਹਰਭਜਨ ਸਿੰਘ:** ੳ) ਪੰਜਾਬ ਰਾਜ ਵਿੱਚ ਚੇਅਰਮੈਨ ਕੋਟੇ ਅਧੀਨ ਅਲਾਟ ਕੀਤੇ ਕੁੱਲ 6883 ਖੇਤੀਬਾੜੀ ਟਿਊਬਵੈੱਲ ਕੁਨੈਕਸ਼ਨ ਪੈਂਡਿੰਗ ਹਨ। ਪੰਜਾਬ ਰਾਜ ਦੇ ਜ਼ਿਲ੍ਹਾਵਾਰ ਵੇਰਵੇ ਅਨੁਲੱਗ-ੳ ਅਨੁਸਾਰ ਹਨ।

ਅ) ਕੁੱਲ 6543 ਲਾਭਪਾਤਰੀਆਂ ਵੱਲੋਂ ਸਿਕਿਉਰਟੀ ਫੀਸ ਜਮ੍ਹਾਂ ਕਰਵਾ ਦਿੱਤੀ ਗਈ ਹੈ। ਪਰੰਤੂ ਪੰਜਾਬ ਸਰਕਾਰ ਦੀ ਮੌਜੂਦਾ ਖੇਤੀਬਾੜੀ ਪੰਪਸੈਟ ਲਈ ਜਾਰੀ ਏ.ਪੀ. ਪਾਲਿਸੀ ਦੀ ਅਗਵਾਈ ਲੀਹਾਂ ਅਨੁਸਾਰ ਡਿਮਾਂਡ ਨੋਟਿਸ ਜਾਰੀ ਕਰਨ ਤੇ ਰੋਕ ਲੱਗੀ ਹੋਈ ਹੈ, ਸਿਵਾਏ ਸੁਤੰਤਰਤਾ ਸੈਨਾਨੀ ਸ਼੍ਰੇਣੀ ਦੇ।

ਊਰਜਾ ਵਿਭਾਗ, ਖੇਤੀਬਾੜੀ ਅਤੇ ਜਲ ਸਰੋਤ ਵਿਭਾਗਾਂ ਨਾਲ ਸਲਾਹ ਕਰਨ ਉਪਰੰਤ ਲੰਬਿਤ ਕੁਨੈਕਸ਼ਨਾਂ ਬਾਰੇ ਅਗਲੇਰੀ ਕਾਰਵਾਈ ਕਰਨ ਸਬੰਧੀ ਵਿਚਾਰ ਕਰੇਗਾ।

### ਅਨੁਲਗ-ੳ

| ਚੇਅਰਮੈਨ ਕੋਟੇ ਅਧੀਨ ਜਾਰੀ ਕਰਨ ਤੋਂ ਬਕਾਇਆ ਰਹਿੰਦੇ ਖੇਤੀਬਾੜੀ ਟਿਊਬਵੈਲ ਕੁਨੈਕਸ਼ਨਾਂ ਸਬੰਧੀ ਸੂਚਨਾ | | | | |
|---|---|---|---|---|
| **ਲੜੀ ਨੰ:** | **ਜਿਲ੍ਹਾ** | **ਚੇਅਰਮੈਨ ਕੋਟੇ ਅਧੀਨ ਕੁੱਲ ਅਲਾਟ ਕੀਤੇ ਕੁਨੈਕਸ਼ਨ ਜ਼ੋ ਕਿ ਜਾਰੀ ਕਰਨੇ ਬਕਾਇਆ ਹਨ (ਨੰ: ਵਿੱਚ)** | **ਬਕਾਇਆ ਕੁਨੈਕਸ਼ਨਾਂ ਦੇ ਲਾਭਪਾਤਰੀਆਂ ਦੀ ਗਿਣਤੀ (ਨੰ: ਵਿੱਚ)** | |
| | | | **ਜਿਨ੍ਹਾਂ ਵੱਲੋਂ ਸਕਿਊਰਟੀ ਜਮ੍ਹਾਂ ਕਰਵਾਈ ਜਾ ਚੁੱਕੀ ਹੈ** | **ਜਿਨ੍ਹਾਂ ਵੱਲੋਂ ਪ੍ਰੋਸੈਸਿੰਗ ਅਤੇ ਤਤਕਾਲ ਫੀਸ ਜਮ੍ਹਾਂ ਕਰਵਾਈ ਜਾ ਚੁੱਕੀ ਹੈ** |
| 1 | ਗੁਰਦਾਸਪੁਰ | 251 | 251 | 251 |
| 2 | ਪਠਾਨਕੋਟ | 340 | 340 | 340 |
| 3 | ਅੰਮ੍ਰਿਤਸਰ | 165 | 165 | 165 |

| | | | | |
|---|---|---|---|---|
| 4 | ਤਰਨਤਾਰਨ | 135 | 135 | 135 |
| 5 | ਲੁਧਿਆਣਾ | 358 | 358 | 358 |
| 6 | ਬਰਨਾਲਾ | 202 | 202 | 202 |
| 7 | ਫਤਿਹਗੜ੍ਹ ਸਾਹਿਬ | 132 | 132 | 132 |
| 8 | ਪਟਿਆਲਾ | 1039 | 890 | 890 |
| 9 | ਕਪੂਰਥਲਾ | 284 | 284 | 284 |
| 10 | ਜਲੰਧਰ | 142 | 142 | 142 |
| 11 | ਹਸ਼ਿਆਰਪੁਰ | 150 | 150 | 150 |
| 12 | ਨਵਾਂਸ਼ਹਿਰ | 96 | 96 | 73 |
| 13 | ਬਠਿੰਡਾ | 1527 | 1527 | 1475 |
| 14 | ਮਾਨਸਾ | 188 | 188 | 185 |
| 15 | ਫਰੀਦਕੋਟ | 336 | 336 | 336 |
| 16 | ਮੋਗਾ | 46 | 46 | 46 |
| 17 | ਸ੍ਰੀ ਮੁਕਤਸਰ ਸਾਹਿਬ | 178 | 178 | 166 |
| 18 | ਫਾਜ਼ਿਲਕਾ | 105 | 105 | 100 |
| 19 | ਫਿਰੋਜ਼ਪੁਰ | 66 | 66 | 59 |
| 20 | ਸੰਗਰੂਰ | 637 | 446 | 446 |
| 21 | ਰੋਪੜ | 182 | 182 | 182 |
| 22 | ਮੋਹਾਲੀ | 112 | 112 | 112 |
| 23 | ਮਲੇਰਕੋਟਲਾ | 212 | 212 | 212 |
| | **ਕੁੱਲ** | **6883** | **6543** | **6441** |

**ਸਰਦਾਰ ਚੇਤਨ ਸਿੰਘ ਜੋੜਾਮਾਜਰਾ:** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਚੇਅਰਮੈਨ ਕੋਟੇ ਅਧੀਨ 6883 ਖੇਤੀਬਾੜੀ ਟਿਊਬਵੈੱਲ ਕੁਨੈਕਸ਼ਨ ਪੈਂਡਿੰਗ ਹਨ ਅਤੇ ਉਨ੍ਹਾਂ ਵਿੱਚੋਂ 6543 ਲਾਭਪਾਤਰੀਆਂ ਵੱਲੋਂ ਸਕਿਓਰਟੀ ਫੀਸ ਜਮ੍ਹਾਂ ਕਰਵਾਈ ਹੋਈ ਹੈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਚੇਅਰਮੈਨ ਕੋਟੇ ਅਧੀਨ ਟਿਊਬਵੈੱਲ ਕੁਨੈਕਸ਼ਨ ਦਿੱਤੇ ਜਾਂਦੇ ਹਨ, ਉਸ ਦਾ ਕਰਾਈਟੇਰੀਆ ਕੀਤਾ ਹੈ ਅਤੇ ਇਸ ਦੇ ਨਾਲ ਹੀ ਇਹ ਵੀ ਵੱਡਾ ਸਵਾਲ ਹੈ ਕਿ ਜਿਹੜੇ ਕਰੋੜਾਂ ਰੁਪਏ ਕਿਸਾਨਾਂ ਨੇ ਪਿਛਲੇ 7-8 ਸਾਲਾਂ ਤੋਂ ਭਰੇ ਹੋਏ ਹਨ, ਉਨ੍ਹਾਂ ਨੂੰ ਹਾਲੇ ਤੱਕ ਟਿਊਬਵੈਲ ਕੁਨੈਕਸ਼ਨ ਨਹੀਂ ਦਿੱਤੇ ਗਏ, ਉਨ੍ਹਾਂ ਕਿਸਾਨਾਂ ਦਾ ਕੀ ਕਸੂਰ ਹੈ? ਜੇ ਕੁਨੈਕਸ਼ਨ ਨਹੀਂ ਲਗਦੇ ਤਾਂ ਕੀ ਸਰਕਾਰ ਉਨ੍ਹਾਂ ਕਿਸਾਨਾਂ ਦੇ ਜਮ੍ਹਾਂ ਕਰਵਾਏ ਹੋਏ ਪੈਸੇ ਵਿਆਜ ਸਮੇਤ ਵਾਪਸ ਕਰੇਗੀ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪਿਛਲੀ ਏ.ਪੀ. ਪਾਲਿਸੀ ਦੇ ਅਨੁਸਾਰ ਪੰਜਾਬ ਸਰਕਾਰ ਵੱਲੋਂ ਮਿਤੀ 14.3.2018 ਤੋਂ ਜਨਰਲ ਕੈਟਾਗਰੀ ਜਾਂ ਕਿਸੇ ਵੀ ਤਰਜੀਹੀ ਸ਼੍ਰੇਣੀ ਦੇ ਏ.ਪੀ. ਬਿਨੈਕਾਰ ਦੇ ਵਿਰੁੱਧ ਨਵੇਂ ਡਿਮਾਂਡ ਨੋਟਿਸ ਕਰਨ ਤੇ ਰੋਕ ਲਗਾ ਦਿੱਤੀ ਗਈ ਸੀ। ਜਿੱਥੋਂ ਤੱਕ ਪੈਸੇ ਵਾਪਸ ਕਰਨ ਦਾ ਸਬੰਧ ਹੈ, ਕੋਈ ਵੀ ਬਿਨੈਕਾਰ ਆਪਣੇ ਪੈਸੇ ਵਾਪਸ ਲੈ ਸਕਦਾ ਹੈ ਪਰ ਉਸ ਨੂੰ ਵਿਆਜ ਨਹੀਂ ਦਿੱਤਾ ਜਾਵੇਗਾ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ:** ਮਾਨਯੋਗ ਸਪੀਕਰ ਸਾਹਿਬ, ਪੰਜਾਬ ਵਿੱਚ ਆਮ ਆਦਮੀ ਪਾਰਟੀ ਦੀ ਸਰਕਾਰ ਆਈ ਹੈ ਜੀ। ਪੰਜਾਬ ਵਿੱਚ ਵੱਡੀ ਪੱਧਰ ਤੇ ਟਿਊਬਵੈੱਲ ਕੁਨੈਕਸ਼ਨ ਲਗਾਏ ਗਏ ਹਨ। ਸਪੀਕਰ ਸਾਹਿਬ, ਜਿਹੜਾ ਧਰਤੀ ਦਾ ਹੇਠਲਾ ਪਾਣੀ ਹੈ, ਉਹ ਦਿਨ ਪ੍ਰਤੀ ਦਿਨ ਥੱਲੇ ਹੁੰਦਾ ਜਾ ਰਿਹਾ ਹੈ। ਜੇ ਇਹੀ ਹਾਲ ਰਿਹਾ ਤਾਂ ਉਹ ਸਮਾਂ ਦੂਰ ਨਹੀਂ ਜਦੋਂ ਸਾਨੂੰ ਪੀਣ ਵਾਸਤੇ ਵੀ ਪਾਣੀ ਦੇ ਲਾਲੇ ਪੈ ਜਾਣਗੇ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ:** ਹਾਂ ਜੀ। ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਨੇ ਕੁਨੈਕਸ਼ਨ ਨਹੀਂ ਦੇਣੇ ਤਾਂ ਫਿਰ ਕਿਸਾਨਾਂ ਤੋਂ ਪੈਸੇ ਕਿਉਂ ਭਰਵਾਏ ਗਏ? ਚੇਅਰਮੈਨ ਕੋਟੇ ਅਧੀਨ ਆਉਂਦੇ ਕੁਨੈਕਸ਼ਨ ਕਿਉਂ ਨਹੀਂ ਬੰਦ ਕੀਤੇ ਜਾਂਦੇ? ਇਹ ਵੀ ਦੱਸਿਆ ਜਾਵੇ ਕਿ ਜੇਕਰ ਸਰਕਾਰ ਨੇ ਕੁਨੈਕਸ਼ਨ ਦੇਣੇ ਹੀ ਹਨ ਤਾਂ ਉਸ ਵਾਸਤੇ ਸੋਲਰ ਪਾਵਰ ਨੂੰ ਘੱਟ ਰੇਟ ’ਤੇ ਕਰਕੇ ਦਿੱਤਾ ਜਾਵੇ ਤਾਂ ਕਿ ਜਿਹੜਾ ਨਹਿਰਾਂ ਦਾ ਪਾਣੀ ਹੈ, ਉਹ ਪੰਪਿੰਗ ਸਿਸਟਮ ਰਾਹੀਂ ਵਰਤਿਆ ਜਾ ਸਕੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਇਸ ਸਬੰਧੀ ਕੰਪਨਸੇਟ ਕਰਨ ਲਈ ਕੁਝ ਹੋਰ ਪ੍ਰਬੰਧ ਕਰ ਰਹੇ ਹੋ?

**ਮੰਤਰੀ:** ਸਪੀਕਰ ਸਾਹਿਬ, ਮਿਤੀ 14.3.2018 ਤੋਂ ਬਾਅਦ ਕੋਈ ਵੀ ਡਿਮਾਂਡ ਨੋਟਿਸ ਜਾਰੀ ਨਹੀਂ ਕੀਤਾ ਗਿਆ। ਚਾਹੇ ਉਹ ਕਿਸੇ ਵੀ ਕੋਟੇ ਅਧੀਨ ਹੋਵੇ, ਜਿੱਥੋਂ ਤੱਕ ਅਰਜ਼ੀ ਦੇਣ ਦਾ ਸਬੰਧ ਹੈ, ਸਿਰਫ ਪ੍ਰੋਸੈਸਿੰਗ ਫੀਸ ਦੇ ਕੇ ਅਰਜ਼ੀ ਦਿੱਤੀ ਜਾ ਸਕਦੀ ਹੈ, ਕਿਉਂਕਿ ਪੰਪ ਸੈੱਟ ਕੁਨੈਕਸ਼ਨ ਸਨਿਓਰਿਟੀ ਵਾਈਜ਼ ਹਨ ਲੇਕਿਨ ਵਿਭਾਗ ਵੱਲੋਂ ਕੋਈ ਵੀ ਡਿਮਾਂਡ ਨੋਟਿਸ ਜਾਰੀ ਨਹੀਂ ਕੀਤਾ ਜਾ ਰਿਹਾ। ਜੇ ਪੈਸੇ ਪਹਿਲਾਂ ਜਮ੍ਹਾਂ ਕਰਵਾਏ ਹੋਏ ਹਨ ਤਾਂ ਉਨ੍ਹਾਂ ਨੂੰ ਵਾਪਸ ਲਿਆ ਜਾ ਸਕਦਾ ਹੈ।

**ਸਰਦਾਰ ਕੁਲਵੰਤ ਸਿੰਘ ਬਾਜ਼ੀਗਰ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2012 ਤੋਂ ਸਾਲ 2022 ਤੱਕ ਚੇਅਰਮੈਨ ਕੋਟੇ ਅਧੀਨ ਜਾਰੀ ਕੀਤੇ ਜਾਂਦੇ ਟਿਊਬਵੈੱਲ ਕੁਨੈਕਸ਼ਨਾਂ ਦੀ ਕੁੱਲ ਕਿੰਨੀ ਅਮਾਊਂਟ ਜਮ੍ਹਾਂ ਕਰਵਾਈ ਗਈ ਹੈ?

**ਮਾਨਯੋਗ ਸਪੀਕਰ:** ਇਸ ਵਾਸਤੇ ਵੱਖਰਾ ਸਵਾਲ ਬਣਦਾ ਹੈ ਜੀ।

(ਇੱਕ ਅਵਾਜ਼: ਸਿੱਖਿਆ ਮੰਤਰੀ ਜੀ ਆ ਗਏ ਹਨ, ਮੇਰਾ ਸਵਾਲ ਲਗਾ ਦਿਉ ਜੀ।)

**ਮਾਨਯੋਗ ਸਪੀਕਰ:** ਇਹ ਕੱਲ੍ਹ ਤੇ ਪਾ ਦਿੱਤਾ ਗਿਆ ਹੈ ਜੀ।

**ਸ਼੍ਰੀਮਤੀ ਇੰਦਰਜੀਤ ਕੌਰ ਮਾਨ:** ਮਾਨਯੋਗ ਸਪੀਕਰ ਸਾਹਿਬ, ਹੁਣੇ ਹੀ ਮੰਤਰੀ ਸਾਹਿਬ ਨੇ ਜੋ ਦੱਸਿਆ ਹੈ ਕਿ ਜਿਹੜੇ ਕੁਨੈਕਸ਼ਨਾਂ ਦੇ ਪੈਸੇ ਜਮ੍ਹਾਂ ਹੋ ਚੁੱਕੇ ਹਨ ਤੇ ਜੇ ਤੁਹਾਨੂੰ ਕੁਨੈਕਸ਼ਨ ਨਹੀਂ ਮਿਲੇ ਤਾਂ ਤੁਸੀਂ ਉਹ ਪੈਸੇ ਵਾਪਸ ਲੈ ਸਕਦੇ ਹੋ ਲੇਕਿਨ ਸਪੀਕਰ ਸਾਹਿਬ, ਅਸਲ ਸਥਿਤੀ ਕੁਝ ਹੋਰ ਹੈ ਜੀ। ਮੇਰੇ ਹਲਕੇ ਦੇ ਐਕਸੀਐਨ ਨੇ ਸਾਫ-ਸਾਫ ਸ਼ਬਦਾਂ ਵਿੱਚ ਇਹ ਕਿਹਾ ਹੈ ਕਿ ਜਦੋਂ ਇਹ ਕੁਨੈਕਸ਼ਨ ਅਪਲਾਈ ਕੀਤੇ ਸੀ ਤਾਂ ਵਿਦ ਕੰਡੀਸ਼ਨ ਅਪਲਾਈ ਹੋਏ ਸੀ ਅਤੇ ਜਿਹੜੇ ਸਕਿਓਰਿਟੀ ਦੇ ਪੈਸੇ ਹਨ, ਇਹ ਵਾਪਸ ਨਹੀਂ ਮਿਲਣਗੇ।

**ਮਾਨਯੋਗ ਸਪੀਕਰ:** ਮੰਤਰੀ ਸਾਹਿਬ, ਇਸ ਦੇ ਉਤੇ ਕੋਈ ਕਲੈਰਿਟੀ ਦਿਓਗੇ ਜੀ?

**28.06.2022/10.15/ਹਰਪ੍ਰੀਤ ਸਿੰਘ/ਰਜਨੀਸ਼ ਕੁਮਾਰ**

**ਮੰਤਰੀ:** ਸਪੀਕਰ ਸਾਹਿਬ, ਪੈਸੇ ਵਾਪਸ ਲਏ ਜਾ ਸਕਦੇ ਹਨ, ਜੇਕਰ ਬਿਨੈਕਰਤਾ ਜਾਂ ਖਪਤਕਾਰ ਚਾਹੁੰਦਾ ਹੈ ਕਿ ਮੈਂ ਪੈਸੇ ਵਾਪਸ ਲੈਣੇ ਹਨ ਪਰ ਉਸ ਤੇ ਕੋਈ ਵੀ ਵਿਆਜ ਦਰ ਨਹੀਂ ਦਿੱਤੀ ਜਾਵੇਗੀ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਕੁਨੈਕਸ਼ਨ ਜਲਦੀ ਜਾਰੀ ਕਰ ਦਿੱਤੇ ਜਾਣ ਕਿਉਂਕਿ ਡੀਜ਼ਲ ਬਹੁਤ ਮਹਿੰਗਾ ਹੋ ਗਿਆ ਹੈ। ਜ਼ਿਮੀਦਾਰਾਂ ਕੋਲ ਕੋਈ ਵੀ ਹੋਰ ਸਾਧਨ ਨਹੀਂ ਹੈ। ਉਹ ਆਪਣਾ ਡੀਜ਼ਲ ਫੂਕ ਕੇ ਫਸਲ ਪਾਲਦੇ ਹਨ। ਕੀ ਮੰਤਰੀ ਜੀ ਦੱਸ ਸਕਦੇ ਹਨ ਕਿ ਜਿਹੜੇ ਜਨਰਲ

ਕੋਟੇ ਵਿਚ ਕੁਨੈਕਸ਼ਨ ਅਪਲਾਈ ਹੋਏ ਹਨ, ਉਸ ਦੀ ਕਿੰਨੀ ਕੁ ਵੇਟਿੰਗ ਹੈ। ਜਿਹੜੇ ਹੋਰ ਵੀ ਲੋੜਵੰਦ ਹਨ, ਕੀ ਸਰਕਾਰ ਉਨ੍ਹਾਂ ਦਾ ਕੋਈ ਸਰਵੇ ਕਰਵਾ ਕੇ ਕੁਨੈਕਸ਼ਨ ਦੇਣ ਲਈ ਕੋਈ ਤਜਵੀਜ਼ ਬਣਾ ਰਹੀ ਹੈ?

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ ਜੀ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 314**

(ਸਬੰਧਤਿ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

**ਅੰਗਹੀਣ ਵਿਅਕਤੀ ਨੂੰ ਅੰਗਹੀਣ ਪੈਨਸ਼ਨ ਦੇ ਨਾਲ-ਨਾਲ ਬੁਢਾਪਾ ਪੈਨਸ਼ਨ ਵੀ ਦੇਣਾ**

*328 **ਸਰਦਾਰ ਲਾਭ ਸਿੰਘ ਉਗੋਕੇ:** ਕੀ ਸਮਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅੰਗਹੀਣ ਵਿਅਕਤੀ ਜੋ ਕਿ ਬੁਢਾਪਾ ਪੈਨਸ਼ਨ ਦੇ ਵੀ ਯੋਗ ਹੈ, ਨੂੰ ਬੁਢਾਪ ਪੈਨਸ਼ਨ ਨਹੀਂ ਦਿੱਤੀ ਜਾਂਦੀ; ਜੇਕਰ ਅਜਿਹਾ ਹੋਵੇ ਤਾਂ ਕੀ ਅੰਗਹੀਣ ਵਿਅਕਤੀਆਂ ਨੂੰ ਅੰਗਹੀਣ ਪੈਨਸ਼ਨ ਦੇ ਨਾਲ-ਨਾਲ ਬੁਢਾਪਾ ਪੈਨਸ਼ਨ ਵੀ ਦੇਣ ਦੀ ਕੋਈ ਨੀਤੀ ਬਣਾਉਣਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ ਲਾਗੂ ਕਰ ਦਿੱਤੀ ਜਾਵੇਗੀ?

**ਡਾ. ਬਲਜੀਤ ਕੌਰ:** ਨਹੀਂ ਜੀ। ਮਾਨਯੋਗ ਸਪੀਕਰ ਸਾਹਿਬ, ਜੇਕਰ ਅੰਗਹੀਣ ਵਿਅਕਤੀ ਪਹਿਲਾਂ ਹੀ ਅੰਗਹੀਣ ਪੈਨਸ਼ਨ ਪ੍ਰਾਪਤ ਕਰ ਰਿਹਾ ਹੈ ਤਾਂ ਉਹ ਬੁਢਾਪਾ ਪੈਨਸ਼ਨ ਪ੍ਰਾਪਤ ਨਹੀਂ ਕਰ ਸਕਦਾ ਕਿਉਂਕਿ ਇਕ ਲਾਭਪਾਤਰੀ ਕੇਵਲ ਇਕ ਸਕੀਮ ਅਧੀਨ ਹੀ ਪੈਨਸ਼ਨ ਦਾ ਲਾਭ ਪ੍ਰਾਪਤ ਕਰ ਸਕਦਾ ਹੈ। ਅੰਗਹੀਣ ਪੈਨਸ਼ਨ ਦੇ ਨਾਲ ਨਾਲ ਬੁਢਾਪਾ ਪੈਨਸ਼ਨ ਦੇਣ ਦੀ ਕੋਈ ਵੀ ਨੀਤੀ ਅਜੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

ਮਾਨਯੋਗ ਸਪੀਕਰ ਸਾਹਿਬ, ਜੇਕਰ ਅੰਗਹੀਣ ਵਿਅਕਤੀ ਪਹਿਲਾਂ ਹੀ ਅੰਗਹੀਣ ਪੈਨਸ਼ਨ ਪ੍ਰਾਪਤ ਕਰ ਰਿਹਾ ਹੈ ਤਾਂ ਉਹ ਬੁਢਾਪਾ ਪੈਨਸ਼ਨ ਪ੍ਰਾਪਤ ਨਹੀਂ ਕਰ ਸਕਦਾ ਕਿਉਂਕਿ ਇਕ ਲਾਭਪਾਤਰੀ ਕੇਵਲ ਇਕ ਸਕੀਮ ਅਧੀਨ ਹੀ ਪੈਨਸ਼ਨ ਦਾ ਲਾਭ ਪ੍ਰਾਪਤ ਕਰ ਸਕਦਾ ਹੈ। ਅੰਗਹੀਣ ਪੈਨਸ਼ਨ ਦੇ ਨਾਲ ਨਾਲ ਬੁਢਾਪਾ ਪੈਨਸ਼ਨ ਦੇਣ ਦੀ ਕੋਈ ਵੀ ਨੀਤੀ ਅਜੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

**ਸਰਦਾਰ ਲਾਭ ਸਿੰਘ ਉਗੋਕੇ:** ਸਪੀਕਰ ਸਾਹਿਬ, ਅਸਲ ਵਿਚ ਇਸ ਸਵਾਲ ਨੂੰ ਕੱਟ ਕੇ ਛੋਟਾ ਕਰਕੇ ਲਿਖ ਦਿੱਤਾ ਗਿਆ ਹੈ ਜੀ। ਇਸ ਵਿਚ ਲਿਖਿਆ ਸੀ ਕਿ ਜਿਹੜੇ ਅੰਗਹੀਣ ਹਨ, ਉਨ੍ਹਾਂ ਨੂੰ ਬੁਢਾਪਾ ਪੈਨਸ਼ਨ ਦੀ ਤਜਵੀਜ਼ ਭਾਵੇਂ ਨਹੀਂ ਹੈ ਪਰ ਇਕ ਸਪੈਸ਼ਲ ਪੈਨਸ਼ਨ ਮਿਲਣੀ ਚਾਹੀਦੀ ਹੈ ਕਿਉਂਕਿ ਜਿਹੜਾ ਵਿਅਕਤੀ 50 ਫੀਸਦੀ ਤੋਂ ਵੱਧ ਡਿਸਏਬਲ ਹੈ, ਆਪਾਂ ਨੂੰ ਪਤਾ ਹੈ ਕਿ ਉਹ ਬਹੁਤ ਘੱਟ ਕੰਮ ਕਰ ਸਕਦਾ ਹੈ। ਸੋ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਣ ਵਾਲੇ ਸਮੇਂ ਵਿਚ ਆਪਾਂ ਇਹ ਕੰਮ ਕਰ ਸਕਦੇ ਹਾਂ ਕਿ ਪੰਜਾਬ ਵਿਚ ਜਿਹੜੇ ਅੰਗਹੀਣ, ਜਿਨ੍ਹਾਂ ਦੀ ਗਿਣਤੀ ਤਕਰੀਬਨ 7 ਲੱਖ ਹੈ, ਉਨ੍ਹਾਂ ਲਈ ਕੋਈ ਸਪੈਸ਼ਲ ਪੈਨਸ਼ਨ ਲਗਾਈ ਜਾਵੇਗੀ ?

**ਮੰਤਰੀ:** ਸਪੀਕਰ ਸਾਹਿਬ, ਜਿਹੜੇ ਵਿਅਕਤੀ 50 ਫੀਸਦੀ ਤੋਂ ਵੱਧ ਅੰਗਹੀਣ ਹਨ, ਉਨ੍ਹਾਂ ਨੂੰ ਪਹਿਲਾਂ ਹੀ ਅੰਗਹੀਣ ਪੈਨਸ਼ਨ ਦਿੱਤੀ ਜਾਂਦੀ ਹੈ, ਉਸੇ ਤਰ੍ਹਾਂ ਜਿਹੜੇ ਮੰਦਬੁੱਧੀ ਅੰਗਹੀਣ ਹਨ, ਉਨ੍ਹਾਂ ਨੂੰ Irrespective of the percentage of the disability ਪੈਨਸ਼ਨ ਦਿੱਤੀ ਜਾ ਰਹੀ ਹੈ। ਇਸੇ ਤਰ੍ਹਾਂ ਹੀ ਜਿਹੜੇ ਬੱਚੇ 21 ਸਾਲ ਤੋਂ ਘੱਟ ਹਨ ਜਾਂ ਮੰਦਬੁੱਧੀ ਹਨ ਜਾਂ ਅੰਗਹੀਣ ਹਨ, ਉਨ੍ਹਾਂ ਵਿਚ ਅਸੀਂ ਸਾਲਾਨਾ ਆਮਦਨ ਨੂੰ ਵਿਚਾਰੇ ਬਿਨਾਂ ਹੀ ਅੰਗਹੀਣ ਪੈਨਸ਼ਨ ਆਲਰੇਡੀ ਦੇ ਰਹੇ ਹਾਂ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, ਅੰਗਹੀਣ ਵਿਅਕਤੀਆਂ ਦੀ ਗੱਲ ਹੋਈ ਹੈ। ਇਹ ਵੇਖਣ ਵਿਚ ਆਇਆ ਹੈ ਕਿ ਜਿਹੜੇ ਵਿਅਕਤੀ 100 ਫੀਸਦੀ ਅੰਗਹੀਣ ਹੁੰਦੇ ਹਨ ਜਾਂ ਮੰਦਬੁੱਧੀ ਹੁੰਦੇ ਹਨ। ਉਨ੍ਹਾਂ ਨੂੰ ਮੈਡੀਕਲ ਸਰਟੀਫਿਕੇਟ ਬਣਾਉਣਾ ਪੈਂਦਾ ਹੈ ਪਰ ਉਨ੍ਹਾਂ ਦੇ ਰਿਸ਼ਤੇਦਾਰਾਂ ਵਾਸਤੇ ਉਨ੍ਹਾਂ ਨੂੰ ਸਿਵਲ ਹਸਪਤਾਲ ਲਿਜਾਉਣਾ ਬਹੁਤ ਔਖਾ ਕੰਮ ਹੁੰਦਾ ਹੈ। ਅੱਗਿਓਂ ਜੇ ਡਾਕਟਰ ਨਾ ਮਿਲੇ ਜਾਂ ਫਿਰ ਕਿਸੇ ਅਗਲੇ ਹਸਪਤਾਲ ਰੈਫਰ ਕੀਤਾ ਜਾਂਦਾ ਹੈ ਤਾਂ ਬਹੁਤ ਮੁਸ਼ਕਲ ਹੋ ਜਾਂਦੀ ਹੈ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਹਸਪਤਾਲਾਂ ਵਿਚ ਇਕ ਬੈਂਚ ਬਣਾਇਆ ਜਾਵੇ, ਜਿਥੇ ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਮਿਲਣ। 100 ਫੀਸਦੀ ਡਿਸਏਬਲ ਵਿਅਕਤੀਆਂ ਲਈ ਇਹ ਸਹੂਲਤ ਹੋਵੇ ਕਿ ਡਾਕਟਰ ਜਾਂ ਪੈਰਾ ਮੈਡੀਕਲ ਸਟਾਫ ਵਗੈਰਾ ਉਨ੍ਹਾਂ ਨੂੰ ਘਰ ਜਾ ਕੇ ਹੀ ਚੈੱਕ ਕਰ ਲੈਣ ਤਾਂ ਕਿ ਉਨ੍ਹਾਂ ਨੂੰ ਮੈਡੀਕਲ ਸਰਟੀਫਿਕੇਟ ਬਣਾਉਣ ਲਈ ਕੋਈ ਮੁਸ਼ਕਲ ਨਾ ਆਵੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਪ੍ਰਾਸੈਸ ਨੂੰ ਸਿੰਪਲੀਫਾਈ ਕਰੋਗੇ?

**ਮੰਤਰੀ:** ਸਪੀਕਰ ਸਾਹਿਬ, ਇਸ ਨੂੰ ਵਿਚਾਰਿਆ ਜਾ ਸਕਦਾ ਹੈ। ਅਸੀਂ ਪਹਿਲਾਂ ਹੀ ਇਹੋ ਜਿਹੇ ਵਿਅਕਤੀਆਂ ਲਈ ਕੈਂਪ ਵੀ ਲਗਾ ਰਹੇ ਹਾਂ ਤੇ ਸਾਡੇ ਡਾਕਟਰ ਸਾਹਿਬਾਨ ਕੈਂਪਾਂ ਵਿਚ ਜਾ ਕੇ ਇਹੋ ਜਿਹੇ ਵਿਅਕਤੀਆਂ ਨੂੰ ਵਿਸ਼ੇਸ਼ ਲਾਭ ਦੇ ਰਹੇ ਹਨ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, 100 ਫੀਸਦੀ ਅੰਗਹੀਣ ਵਿਅਕਤੀ ਨੂੰ ਕੈਂਪ ਵਿਚ ਅਤੇ ਲੋਕਾਂ ਦੇ ਇਕੱਠ ਵਿਚ ਲਿਜਾਣਾ ਬਹੁਤ ਵੱਡੀ ਮੁਸ਼ਕਲ ਹੈ। ਮੈਂ ਚਾਹੁੰਦੀ ਹਾਂ ਕਿ ਮੰਤਰੀ ਜੀ ਹਸਪਤਾਲਾਂ ਵਿਚ ਕੋਈ ਐਸਾ ਗਰੁੱਪ ਬਣਾਉਣ ਜੋ ਉਨ੍ਹਾਂ ਨੂੰ ਘਰ ਜਾ ਕੇ ਸਹੂਲਤ ਪ੍ਰਦਾਨ ਕਰ ਸਕਣ।

**ਮਾਨਯੋਗ ਸਪੀਕਰ:** ਇਹ ਤੁਸੀਂ ਬਾਅਦ ਵਿਚ ਮੰਤਰੀ ਜੀ ਨੂੰ ਸੁਜੈਸ਼ਨ ਦੇ ਦੇਣਾ। ਇੱਥੇ ਸਵਾਲ ਆਉਣੇ ਹਨ, ਸੁਜੈਸ਼ਨ ਨਹੀਂ ਆਉਣੇ।

**ਅਮਨਦੀਪ ਕੌਰ/10.20**

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ mentally disabled ਬੱਚੇ ਜਾਂ ਬੱਚੀਆਂ ਹਨ ਅਤੇ ਜੋ ਬਜ਼ੁਰਗ ਹਨ, ਉਨ੍ਹਾਂ ਦਾ ਸਿਰਫ ਤੇ ਸਿਰਫ ਅੰਮ੍ਰਿਤਸਰ ਦੇ ਵਿੱਚ ਸਰਟੀਫਿਕੇਟ ਬਣਦਾ ਹੈ, ਜਦਕਿ ਉਨ੍ਹਾਂ ਨੂੰ ਵੱਖ ਵੱਖ ਥਾਵਾਂ ਤੇ ਉਥੇ ਲਿਜਾਣ ਲਈ ਬੜੀ ਹੀ ਮੁਸ਼ਕਲਾਤ ਪੇਸ਼ ਆਉਂਦੀ ਹੈ ਕਿਉਂਕਿ ਕਈ ਲੋਕ ਬੜੇ ਹੀ ਗਰੀਬ ਪਰਿਵਾਰਾਂ ਨੂੰ belong ਕਰਦੇ ਹਨ। ਕੀ ਵਜ਼ੀਰ ਸਾਹਿਬਾ ਅਗਲੇ ਕੁਝ ਸਮੇਂ ਦੇ ਵਿੱਚ ਹਰ District Headquarter ਦੇ ਵਿੱਚ ਇਹੋ ਜਿਹਾ ਪ੍ਰਬੰਧ ਕਰਨਗੇ ਜਿਸ ਦੇ ਵਿੱਚ ਇਨ੍ਹਾਂ ਲੋਕਾਂ ਦਾ ਉੱਥੇ ਆਪਣੇ ਇਲਾਕੇ ਦੇ ਵਿੱਚ ਹੀ ਸਰਟੀਫਿਕੇਟ ਬਣ ਸਕੇ?

**ਮਾਨਯੋਗ ਸਪੀਕਰ:** ਸਵਾਲ ਤੁਹਾਡਾ ਬਹੁਤ important ਹੈ ਪਰ ਵੱਖਰਾ ਬਣਦਾ ਹੈ। ਜੇ ਮੰਤਰੀ ਜੀ ਚਾਹੁਣ ਤਾਂ ਇਸ ਦਾ ਜਵਾਬ ਦੇ ਸਕਦੇ ਹਨ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਦੇ ਲਈ ਇਹ ਕਹਿਣਾ ਜ਼ਰੂਰੀ ਸਮਝਦੀ ਹਾਂ ਕਿ Handicap Certificate ਦੇਣ ਦੀ ਪ੍ਰੋਵੀਜ਼ਨ ਡਾਕਟਰ ਦੇ ਹੱਥ ਵਿੱਚ ਹੁੰਦੀ ਹੈ ਅਤੇ ਜਿਹੜੇ ਬੱਚੇ ਸਾਨੂੰ ਲਗਦਾ ਹੈ ਕਿ mentally retarded ਹਨ, ਉਨ੍ਹਾਂ ਦੀ ਪਰਸੈਂਟੇਜ ਡਿਕਲੇਅਰ ਕਰਨਾ ਕਿ ਉਹ ਕਿੰਨੇ ਪਰਸੈਂਟ mentally retarded ਹਨ, ਇਹ ਜਾਂ Psychltrist or Neurosurgeon ਦੇ ਹੱਥ ਹੁੰਦਾ ਹੈ। ਉਸ ਤੋਂ ਪਹਿਲਾਂ ਲੋਕਲ ਹਸਪਤਾਲਾਂ ਦੇ ਵਿੱਚ ਡਾਕਟਰਜ਼ ਦੀ ਪ੍ਰੋਵੀਜ਼ਨ ਹੋਣੀ ਜ਼ਰੂਰੀ ਹੈ then we make sure.

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਮੈਂ ਜੋ ਤੁਹਾਡੀ ਮਾਰਫਤ ਵਜ਼ੀਰ ਸਾਹਿਬਾ ਤੋਂ ਸਵਾਲ ਪੁੱਛਿਆ ਹੈ, ਉਸ ਦੇ ਵਿੱਚ multi-specllist ਹਰ District Headquarters ਦੇ Civil Hospitals ਦੇ ਵਿੱਚ ਆਲਰੈਡੀ ਅਵੇਲੇਬਲ ਹਨ। ਸਾਰੇ ਪੰਜਾਬ ਦੇ ਵਿੱਚ ਇਕੋ-ਇਕ ਹਸਪਤਾਲ ਜਿਹੜਾ ਕਿ ਅੰਮ੍ਰਿਤਸਰ ਜ਼ਿਲ੍ਹੇ ਦੇ ਵਿੱਚ ਹੈ ਜੋ ਇਹ certification ਕਰਦਾ ਹੈ, ਅੱਜ ਜੇਕਰ ਕਿਸੇ ਨੂੰ ਸਰਟੀਫਿਕੇਟ ਬਣਾਉਣ ਦੀ ਲੋੜ ਪੈਂਦੀ ਹੈ ਤਾਂ ਉਨ੍ਹਾਂ ਨੂੰ ਉਥੇ ਜਾਣਾ ਪੈਂਦਾ ਹੈ। ਇਥੇ ਮੈਂ ਵਜ਼ੀਰ ਸਾਹਿਬਾ ਨੂੰ ਇਹ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਆਉਣ ਵਾਲੇ ਸਮੇਂ ਵਿੱਚ ਕੋਈ ਅਜਿਹਾ ਪ੍ਰਬੰਧ ਕਰਨਗੇ ਤਾਂ ਕਿ ਇਹ ਸਰਟੀਫਿਕੇਟ ਹਰ District Headquarter ਦੇ Civil Hospital ਦੇ ਵਿੱਚ ਬਣ ਸਕੇ। ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਦਿਵਾ ਦਿਓ।

**ਮਾਨਯੋਗ ਸਪੀਕਰ:** ਤੁਹਾਡਾ ਵੱਖਰਾ ਸਵਾਲ ਬਣਦਾ ਹੈ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੇਰੀ ਤਾਂ ਹੱਥ ਜੋੜ ਕੇ ਬੇਨਤੀ ਹੈ ਕਿ ਇਹ ਤਾਂ ਉਨ੍ਹਾਂ ਲੋਕਾਂ ਵਾਸਤੇ ਹੈ, ਜਿਹੜੇ ਉਥੇ ਜਾ ਵੀ ਨਹੀਂ ਸਕਦੇ। ਸਵਾਲ ਜੇ ਨਹੀਂ ਵੀ ਰਿਲੇਟਿਡ ਤਾਂ ਘੱਟੋ-ਘੱਟ ਮੰਤਰੀ ਜੀ assurance ਤਾਂ ਦੇ ਦੇਣ।

**ਡਾਕਟਰ ਬਲਬੀਰ ਸਿੰਘ:** ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਮਾਨਯੋਗ ਮੈਂਬਰ ਸਾਹਿਬ ਨੇ ਮੇਰੇ ਤੋਂ ਪਹਿਲਾਂ ਇਹ ਮੁੱਦਾ ਚੁੱਕਿਆ ਹੈ। ਮੈਂ ਆਮ ਸਿਵਲ ਹਸਪਤਾਲ ਦੀ ਗੱਲ ਨਹੀਂ ਕਰ ਰਿਹਾ ਹਾਂ, ਪਟਿਆਲਾ ਵਿੱਚ ਮੈਡੀਕਲ ਕਾਲਜ ਵੀ ਹੈ ਤੇ ਪਟਿਆਲੇ ਦੇ ਵਿੱਚ ਪਿੰਗਲਾ ਆਸ਼ਰਮ ਵੀ ਹੈ। ਮੈਂ ਬਹੁਤ ਤਨਦੇਹੀ ਨਾਲ ਕੋਸ਼ਿਸ਼ ਵੀ ਕੀਤੀ ਹੈ, ਪਿੰਗਲਾ ਆਸ਼ਰਮ ਦੇ ਵਿੱਚ ਜ਼ਿਆਦਾਤਰ ਮੰਦਬੁੱਧੀ ਬੱਚੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਘੱਟੋ-ਘੱਟ ਪੈਨਸ਼ਨ ਜ਼ਰੂਰ ਮਿਲਣੀ ਚਾਹੀਦੀ ਹੈ ਕਿਉਂਕਿ ਇੱਕ ਐਨ.ਜੀ.ਓ ਉਸ ਨੂੰ ਚਲਾ ਰਹੀ ਹੈ। ਉਨ੍ਹਾਂ ਨੂੰ ਸਰਟੀਫਿਕੇਟ ਲੈਣ ਲਈ ਪੀ.ਜੀ.ਆਈ ਜਾਣਾ ਪੈਂਦਾ ਹੈ। ਬੜੀ ਵਾਰੀ ਕੋਸ਼ਿਸ਼ ਵੀ ਕੀਤੀ ਹੈ ਕਿ ਪੀ.ਜੀ.ਆਈ ਲੈ ਕੇ ਜਾਈਏ ਪਰ ਅੱਗੇ ਪੀ.ਜੀ.ਆਈ ਵਾਲੇ ਅਗਲੀ ਡੇਟ ਦੇ ਦਿੰਦੇ ਹਨ। ਇਹ ਇੱਕ ਬੜੀ ਜਟਿਲ ਸਮੱਸਿਆ ਹੈ, ਉਸ ਦਾ one time solution ਹੋਣਾ ਚਾਹੀਦਾ ਹੈ। ਗੌਰਮਿੰਟ ਦੇ ਲੈਵਲ ਤੇ ਮੁੱਖ ਮੰਤਰੀ ਸਾਹਿਬ ਉਪਰਾਲਾ ਕਰਨ ਤਾਂ ਜੋ ਜ਼ਿਲ੍ਹਾ ਲੈਵਲ ਤੇ ਇਸ ਸਬੰਧੀ ਸੁਵਿਧਾ ਮਿਲ ਸਕੇ ਅਤੇ ਲੋਕਾਂ ਨੂੰ ਕੁਝ ਰਾਹਤ ਮਿਲੇ। ਇਹ ਕੰਮ ਤਾਂ ਹੋਵੇਗਾ ਜੇਕਰ ਇਥੇ Neuro physicln ਦੀ ਪੋਸਟ ਹੋਵੇਗੀ।

**ਮਾਨਯੋਗ ਸਪੀਕਰ:** ਇਹ ਸਿਹਤ ਮੰਤਰਾਲੇ ਦਾ ਕੰਮ ਹੈ, ਉਹ ਮੁੱਖ ਮੰਤਰੀ ਸਾਹਿਬ ਕੋਲ ਹੈ ਅਤੇ ਮੁੱਖ ਮੰਤਰੀ ਸਾਹਿਬ ਇਸ ਵੇਲੇ ਬੈਠੇ ਨਹੀਂ ਹਨ।

------

## ਪ੍ਰੋ. ਗੁਰਸੇਵਕ ਸਿੰਘ ਸਰੀਰਕ ਕਾਲਜ, ਪਟਿਆਲਾ ਨੂੰ ਚਾਲੂ ਕਰਵਾਉਣਾ

*123 **ਸਰਦਾਰ ਅਜੀਤ ਪਾਲ ਸਿੰਘ ਕੋਹਲੀ:** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

ੳ) ਪ੍ਰੋ. ਗੁਰਸੇਵਕ ਸਿੰਘ ਸਰੀਰਕ ਕਾਲਜ, ਪਟਿਆਲਾ ਦੇ ਬੰਦ ਹੋਣ ਦੇ ਕੀ ਕਾਰਨ ਹਨ ਅਤੇ ਇਸ ਬਹੁਤ ਵੱਡੇ ਪ੍ਰਤਿਸ਼ਠਿਤ ਕਾਲਜ ਨੂੰ ਚਾਲੂ ਕਰਵਾਉਣ ਲਈ ਸਰਕਾਰ ਦੀ ਕੀ ਤਜਵੀਜ਼ ਹੈ।

ਅ) ਇਸ ਕਾਲਜ ਦੇ ਬੰਦ ਹੋਣ ਕਾਰਨ ਵਿਹਲੇ ਹੋਏ ਸਟਾਫ ਦੀ ਐਡਜਸਟਮੈਂਟ ਕਿੱਥੇ ਕਿੱਥੇ ਕੀਤੀ ਗਈ ਹੈ ਅਤੇ ਐਡਜਸਟ ਕੀਤੇ ਗਏ ਸਟਾਫ ਦੀ ਸੀਨੀਆਰਤਾ ਕਿਸ ਤਰ੍ਹਾਂ ਫਿਕਸ ਕੀਤੀ ਗਈ ਹੈ।

ੲ) ਕਿੰਨੇ ਸਟਾਫ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ ਹੈ ਅਤੇ ਇਸ ਦੇ ਕੀ ਕਾਰਨ ਹਨ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:** ੳ) ਪ੍ਰੋ: ਗੁਰਸੇਵਕ ਸਿੰਘ ਸਰਕਾਰੀ ਕਾਲਜ ਆਫ ਫਿਜ਼ੀਕਲ ਐਜੂਕੇਸ਼ਨ, ਪਟਿਆਲਾ ਬੰਦ ਨਹੀਂ ਕੀਤਾ ਗਿਆ ਹੈ। ਇਥੇ ਦੱਸਿਆ ਜਾਂਦਾ ਹੈ ਕਿ ਖੇਡਾਂ ਅਤੇ ਯੁਵਕ ਸੇਵਾਵਾਂ ਵਿਭਾਗ ਵੱਲੋਂ ਪੰਜਾਬ ਵਿਧਾਨ ਸਭਾ ਦੇ ਐਕਟ ਨੰ. 11 ਆਫ 2019 ਰਾਹੀਂ The Maharaja Bhupinder Singh Punjab Sports University, PatIla ਦੀ ਸਥਾਪਨਾ ਕਰਵਾਈ ਗਈ ਸੀ। ਇਸ ਐਕਟ ਅਨੁਸਾਰ ਪ੍ਰੋ: ਗੁਰਸੇਵਕ ਸਿੰਘ ਸਰਕਾਰੀ ਕਾਲਜ ਆਫ ਫਿਜ਼ੀਕਲ ਐਜੂਕੇਸ਼ਨ, ਪਟਿਆਲਾ ਮਹਾਰਾਜਾ ਭੁਪਿੰਦਰ ਸਿੰਘ ਸੋਪਰਟਸ ਯੂਨੀਵਰਸਿਟੀ, ਪਟਿਾਲਾ ਦਾ ਕੰਸਟੀਚੂਐਂਟ ਕਾਲਜ ਬਣ ਗਿਆ ਹੈ।

ਅ) ਇਹ ਕਾਲਜ ਮਹਾਰਾਜਾ ਭੁਪਿੰਦਰ ਸਿੰਘ ਸਪੋਰਟਸ ਯੂਨੀਵਰਰਸਿਟੀ, ਪਟਿਆਲਾ ਦਾ ਕੰਸਟੀਚੂਐਂਟ ਯੂਨੀਵਰਸਿਟੀ ਕਾਲਜ ਬਣਨ ਉਪਰੰਤ ਜੋ ਸਟਾਫ ਇਸ ਕਾਲਜ ਵਿੱਚ ਕੰਮ ਕਰ ਰਿਹਾ ਹੈ ਨੂੰ ਪੰਜਾਬ ਰਾਜ ਦੇ ਦੂਸਰੇ ਕਾਲਜਾਂ ਵਿੱਚ ਸ਼ਿਫਟ ਕੀਤਾ ਗਿਆ ਹੈ। ਇਸ ਨਾਲ ਇਨ੍ਹਾਂ ਦੀ ਸੀਨੀਆਰਤਾ ਤੇ ਕੋਈ ਅਸਰ ਨਹੀਂ ਹੁੰਦਾ। ਸੀਨੀਆਰਤਾ ਪਹਿਲਾਂ ਵਾਂਗ ਹੀ ਬਣ ਰਹੇਗੀ।

ੲ) ਨਹੀਂ ਜੀ, ਕਿਸੇ ਵੀ ਸਟਾਫ ਨੂੰ ਨੌਕਰੀ ਤੋਂ ਨਹੀਂ ਕੱਢਿਆ ਹੈ।

**10.25 / 28.06.2022 ਤਰਲੋਚਨ ਸਿੰਘ / ਮੋਨਿਕਾ ਸ਼ਰਮਾ**

**ਸਰਦਾਰ ਅਜੀਤ ਪਾਲ ਸਿੰਘ ਕੋਹਲੀ** : ਸਪੀਕਰ ਸਾਹਿਬ, ਪ੍ਰੋਫੈਸਰ ਗੁਰਸੇਵਕ ਸਿੰਘ ਕਾਲਜ ਨਾਰਥ ਇੰਡੀਆ ਦਾ No. 1 and only one College of Physical Education ਹੈ। ਸ਼ਹਿਰ ਦੇ ਦਰਮਿਆਨ 25 ਏਕੜ ਰਕਬੇ ਵਾਲਾ ਅਤੇ ਇੱਕ ਹੈਰੀਟੇਜ ਬਿਲਡਿੰਗ ਵਾਲਾ ਇਹ ਕਾਲਜ ਪਟਿਆਲਾ ਸ਼ਹਿਰ ਦਾ ਇੱਕ asset ਹੈ। ਤੁਹਾਡੇ ਰਾਹੀਂ ਮੰਤਰੀ ਜੀ ਨੂੰ ਮੇਰਾ ਸਵਾਲ ਹੈ ਕਿ 12 ਪ੍ਰੋਫੈਸਰ, 3 ਕਲਰਕ, 7 ਦਰਜਾ ਚਾਰ ਦੇ ਮੁਲਾਜ਼ਮ ਅਤੇ ਇੱਕ ਲਾਇਬਰੇਰੀਅਨ ਹਨ। ਇਨ੍ਹਾਂ ਨੂੰ ਬਾਕੀ ਕਾਲਜਾਂ ਵਿੱਚ ਸ਼ਿਫਟ ਕੀਤਾ ਗਿਆ ਹੈ। ਸਵਾਲ ਇਹ ਹੈ ਕਿ ਜਦੋਂ ਮਹਾਰਾਜਾ ਭੁਪਿੰਦਰਾ ਯੂਨਿਵਰਸਿਟੀ, I don't know what wisdom of the time prevailed ਕਿ ਇਹ ਯੂਨੀਵਰਸਿਟੀ ਇਸਟੈਬਲਿਸ਼ ਕਰਨੀ ਪੈ ਗਈ, ਜਦੋਂ ਕਿ ਪਟਿਆਲਾ ਵਿੱਚ ਐਨ.ਆਈ.ਐਸ. ਅਤੇ ਫਿਜ਼ੀਕਲ ਕਾਲਜ ਆਲਰੇਡੀ ਸੀ। ਖੈਰ, besides the point, ਮੇਰਾ ਸਵਾਲ ਇਹ ਹੈ ਕਿ ਇੱਥੋਂ ਦਾ ਜਿਹੜਾ ਸਟਾਫ ਸੀ, ਜਦੋਂ ਯੂਨੀਵਰਸਿਟੀ ਕਮੈਂਸ ਕਰੇਗੀ, ਕੀ ਇਸ ਸਟਾਫ ਨੂੰ alongwith their seniority ਯੂਨੀਵਰਸਿਟੀ ਵਿੱਚ ਲੈ ਲਿਆ ਜਾਵੇਗਾ?

**ਮੰਤਰੀ** : ਸਰ, ਇਸ ਬਾਰੇ ਤਾਂ ਸਾਡੇ ਪੁਰਾਣੇ ਸਾਥੀ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਦੱਸ ਸਕਦੇ ਹਨ ਕਿ ਜਦੋਂ ਕੋਈ ਕਾਲਜ ਨਹੀਂ ਸੀ, ਕੁਝ ਨਹੀਂ ਸੀ ਤਾਂ ਮਹਾਰਾਜਾ ਸਾਹਿਬ ਦੇ ਨਾਂ ਤੇ ਯੂਨੀਵਰਸਿਟੀ ਕਿਉਂ ਬਣਾਉਣੀ ਪੈ ਗਈ? ਪੰਜਾਬੀ ਯੂਨੀਵਰਸਿਟੀ ਦਾ ਬਣਿਆ ਬਣਾਇਆ ਕਾਲਜ ਉਧਰ ਸ਼ਿਫਟ ਕਰ ਦਿੱਤਾ। ਹੁਣ ਇਹ ਤਾਂ ਸਾਰਿਆਂ ਨੂੰ ਪਤਾ ਹੈ ਕਿ ਕੀ ਮਜਬੂਰੀ ਰਹੀ ਹੋਵੇਗੀ ਪਰ ਜਿਹੜਾ ਸਵਾਲ ਮੈਂਬਰ ਸਾਹਿਬ ਨੇ ਕੀਤਾ ਹੈ, ਮੈਂ ਇਸ ਬਾਰੇ ਸਾਡੇ ਵਿਭਾਗ ਤੋਂ ਪੁੱਛ ਲਵਾਂਗਾ ਕਿ ਕੀ ਇਸ ਤਰ੍ਹਾਂ ਦੀ ਕੋਈ ਪਰਪੋਜ਼ਲ ਬਣ ਸਕਦੀ ਹੈ। ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਜੇਕਰ ਯੂਨੀਵਰਸਿਟੀ ਦਾ ਕੋਈ ਕਾਲਜ ਬਣਦਾ ਹੈ ਤਾਂ ਕੀ ਉਨ੍ਹਾਂ ਨੂੰ ਸੀਨੀਆਰਤਾ ਸਮੇਤ ਸ਼ਿਫਟ ਕੀਤਾ ਜਾ ਸਕਦਾ ਹੈ? ਇਸ ਤੇ ਵਿਚਾਰ ਕਰ ਲਿਆ ਜਾਵੇਗਾ।

(ਇਸ ਸਮੇਂ ਸ਼੍ਰੀ ਗੁਰਲਾਲ ਘਨੌਰ, ਮੈਂਬਰ, ਆਮ ਆਦਮੀ ਪਾਰਟੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਆਗਿਆ ਮੰਗ ਰਹੇ ਸਨ।)

**ਮਾਨਯੋਗ ਸਪੀਕਰ** : ਗੁਰਲਾਲ ਜੀ, ਤੁਸੀਂ ਬੈਠੋ। ਕੋਹਲੀ ਸਾਹਿਬ ਦਾ ਸਵਾਲ ਹੈ। ਉਨ੍ਹਾਂ ਦੀ ਦੂਜੀ ਸਪਲੀਮੈਂਟਰੀ ਹੈ।

**ਸਰਦਾਰ ਅਜੀਤਪਾਲ ਸਿੰਘ ਕੋਹਲੀ** : ਸਪੀਕਰ ਸਾਹਿਬ, ਮੇਰਾ ਦੂਜਾ ਸਵਾਲ ਹੈ ਕਿ ਇਸ ਕਾਲਜ ਦਾ ਕੈਂਪਸ ਹੈ, ਜਿਹੜਾ ਕਿ ਹੈਰੀਟੇਜ ਬਿਲਡਿੰਗ ਹੈ, since everybody has been taken out, ਉੱਥੇ ਤਾਂ ਹੁਣ ਕੋਈ ਹੈ ਹੀ ਨਹੀਂ। ਕੋਈ ਕੇਅਰਟੇਕਰ ਜਾਂ ਚੌਕੀਦਾਰ ਵੀ ਨਹੀਂ ਹੈ। ਕੀ ਮੰਤਰੀ ਸਾਹਿਬ ਵਿਧਾਨ ਸਭਾ ਦੀ ਕੋਈ

ਅਜਿਹੀ ਕਮੇਟੀ ਬਣਾਉਣਗੇ ਜਿਹੜੀ ਕਿ ਉੱਥੇ ਜਾ ਕੇ ਜਾਇਜ਼ਾ ਲੈ ਸਕੇ ਤਾਂ ਜੋ ਇਸ ਬਿਲਡਿੰਗ ਦੀ ਹਿਫਾਜ਼ਤ ਕਰ ਸਕੀਏ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸ਼੍ਰੀ ਗੁਰਲਾਲ ਘਨੌਰ :** ਧੰਨਵਾਦ, ਸਪੀਕਰ ਸਾਹਿਬ। ਸਾਡਾ ਸਾਰਿਆਂ ਦਾ ਫਿਜ਼ੀਕਲ ਐਜੂਕੇਸ਼ਨ ਕਾਲਜ ਨਾਲ ਵਧੀਆ ਵਾਸਤਾ ਰਿਹਾ ਹੈ। ਸਾਡਾ ਸਪੋਰਟਸ ਦਾ ਪਰਿਵਾਰ ਸੀ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਇੱਕੋ ਇੱਕ ਸਰਕਾਰੀ ਫਿਜ਼ੀਕਲ ਕਾਲਜ ਸੀ, ਬਾਕੀ ਨੌਰਥ ਵਿੱਚ ਸਾਰੇ ਪ੍ਰਾਈਵੇਟ ਕਾਲਜ ਹਨ। ਇਸ ਵਿੱਚ ਬਹੁਤ ਘੱਟ ਪੈਸਿਆਂ ਤੇ B.Ped, D.Ped and M.Ped, ਤਿੰਨੋਂ ਕੋਰਸ ਕਰਵਾਏ ਜਾਂਦੇ ਸਨ। ਸਾਡਾ ਉਥੇ ਦਾ ਸਟਾਫ ਸ਼ਿਫਟ ਹੋ ਗਿਆ ਅਤੇ ਉਥੇ ਨਵੀਂ ਸਪੋਰਟਸ ਯੂਨੀਵਰਸਿਟੀ ਬਣ ਗਈ ਹੈ। ਕੀ ਇਹ ਕੋਰਸ ਰੈਗੂਲਰ ਚਲਦੇ ਰਹਿਣਗੇ ਜਾਂ ਕਾਲਜ ਸਟਾਫ ਦੇ ਨਾਲ-ਨਾਲ ਕੋਰਸ ਵੀ ਬੰਦ ਕੀਤੇ ਜਾਣਗੇ? ਇੱਥੇ ਪੜ੍ਹਾਈ ਬਹੁਤ ਸਸਤੀ ਹੁੰਦੀ ਸੀ ਅਤੇ ਬਾਹਰ ਪੜ੍ਹਾਈ ਬਹੁਤ ਮਹਿੰਗੀ ਹੈ। ਧੰਨਵਾਦ ਜੀ।

**ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਪੁੱਛਿਆ ਹੈ, ਇਹ ਬੜਾ ਵਾਜਬ ਸਵਾਲ ਹੈ। ਸਪੀਕਰ ਸਾਹਿਬ, ਜਦੋਂ ਇਹ ਵਿਭਾਗ ਮੈਨੂੰ ਹੈਂਡ ਓਵਰ ਹੋਇਆ ਤਾਂ ਇਸ ਬਾਰੇ ਮੈਂ ਵਿਭਾਗ ਤੋਂ ਵੀ ਪਤਾ ਕੀਤਾ ਹੈ। ਇਸ ਕਾਲਜ ਵਿੱਚ ਪਹਿਲਾਂ ਜਿਹੜੇ ਕੋਰਸਿਜ਼ ਚੱਲਦੇ ਸਨ, ਉਹ ਚੱਲਦੇ ਰਹਿਣਗੇ ਅਤੇ ਫੀਸ ਸਟਰੱਕਚਰ ਬਾਰੇ ਮੈਂ ਸਦਨ ਵਿੱਚ ਵਿਸ਼ਵਾਸ ਦਿਵਾਉਂਦਾ ਹਾਂ ਕਿ ਉਸ ਫੀਸ ਸਟਰੱਕਚਰ ਵਿੱਚ ਕੋਈ ਵੀ ਤਬਦੀਲੀ ਨਹੀਂ ਲਿਆਂਦੀ ਜਾਵੇਗੀ। ਜੋ ਪਹਿਲਾਂ ਫੀਸ ਸੀ ਉਹੀ ਫੀਸ ਹੁਣ ਲਈ ਜਾਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੱਲ੍ਹ ਮੰਤਰੀ ਸਾਹਿਬ ਨੇ ਸਪੋਰਟਸ ਵਿੱਚ ਪੀ.ਟੀ.ਆਈਜ਼. ਦੀ ਬਹੁਤ ਸ਼ਾਰਟੇਜ ਗਿਣਾਈ ਸੀ। 646 ਪੀ.ਟੀ.ਆਈਜ਼. ਦਾ ਬੜੀ ਦੇਰ ਤੋਂ ਮਸਲਾ ਲਟਕ ਰਿਹਾ ਹੈ, ਲਿਟੀਗੇਸ਼ਨ ਚੱਲੀ ਹੈ ਅਤੇ 7 ਮਲਟੀਪਲ ਰਿੱਟ ਪਟੀਸ਼ਨਜ਼ ਹੋ ਗਈਆਂ ਹਨ। ਫਾਈਨਲੀ 23.12.2021 ਨੂੰ ਨੂੰ 646 ਪੀ.ਟੀ.ਆਈਜ਼. ਦੀਆਂ ਪਟੀਸ਼ਨਜ਼ ਅਲਾਉ ਕਰ ਦਿੱਤੀਆਂ ਗਈਆਂ ਹਨ। (ਇੱਕ ਕਾਗਜ਼ ਲਹਿਰਾਉਂਦੇ ਹੋਏ) ਇਹ ਮੇਰੇ ਹੱਥ ਵਿੱਚ ਐਡਵੋਕੇਟ ਜਨਰਲ ਦਫ਼ਤਰ ਦਾ ਲੀਗਲ ਓਪੀਨੀਅਨ ਹੈ। ਇਸ ਵਿੱਚ ਉਨ੍ਹਾਂ ਨੇ ਕਿਹਾ ਹੈ.....

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਤੁਹਾਡੀ ਗੱਲ ਬਿਲਕੁਲ ਠੀਕ ਹੈ। ਤੁਸੀਂ ਕੁਐਸਚਨ ਆਵਰ ਦੀ ਕੋਈ ਸੈਂਕਟਿਟੀ ਬਣਾ ਕੇ ਰੱਖੋਗੇ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇੱਕ ਮਿੰਟ ਜੀ।

**ਮਾਨਯੋਗ ਸਪੀਕਰ** : ਜਿਹੜਾ ਕੁਐਸਚਨ ਚੱਲ ਰਿਹਾ ਹੈ, ਉਸ ਨਾਲ ਸਬੰਧਿਤ ਕੋਈ ਸਵਾਲ ਹੈ ਤੁਹਾਡੇ ਕੋਲ? ਜੇਕਰ ਹੈ ਤਾਂ ਠੀਕ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੌਕਾ ਨਹੀਂ ਮਿਲਦਾ।

**ਮਾਨਯੋਗ ਸਪੀਕਰ** : ਬੈਠੋ ਖਹਿਰਾ ਸਾਹਿਬ, ਤੁਸੀਂ ਜ਼ੀਰੋ ਆਵਰ ਵਿੱਚ ਗੱਲ ਕਰ ਲੈਣਾ। ਤੁਸੀਂ ਜ਼ੀਰੋ ਆਵਰ ਵਿੱਚ ਕਰ ਸਕਦੇ ਹੋ। You can do it. ਪਲੀਜ਼ ਆਪਾਂ ਹਾਊਸ ਦੀ ਵਰਕਿੰਗ ਦੀ ਸੈਂਕਟਿਟੀ ਬਣ ਕੇ ਰੱਖੀਏ।

**ਸਰਦਾਰ ਅਜੀਤਪਾਲ ਸਿੰਘ ਕੋਹਲੀ :** ਸਰ, ਕੀ ਮੰਤਰੀ ਜੀ ਕਮੇਟੀ ਬਣਾਉਣਗੇ?

**ਮਾਨਯੋਗ ਸਪੀਕਰ** : ਮੰਤਰੀ ਜੀ, ਕੋਹਲੀ ਸਾਹਿਬ ਦੇ ਸਵਾਲ ਦਾ ਜਵਾਬ ਦੇਣਾ ਚਾਹੁੰਦੇ ਹੋ ਤਾਂ ਦੇ ਦਿਉ।

**ਮੰਤਰੀ** : ਸਰ, ਵਿਚਾਰ ਕਰ ਲਵਾਂਗੇ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *188 ਵੱਲੋਂ ਸਰਦਾਰ ਵਿਕਰਮਜੀਤ ਸਿੰਘ ਚੌਧਰੀ**

**ਮਾਨਯੋਗ ਸਪੀਕਰ** : ਅੱਗੇ ਪਾ ਦਿਉ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *320**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

**ਸਰਕਾਰੀ ਮੁਲਾਜ਼ਮਾਂ ਨੂੰ 6ਵੇਂ ਪੇਅ ਕਮਿਸ਼ਨ ਦੇ ਏਰੀਅਰ ਦੀ ਅਦਾਇਗੀ ਦੇਣਾ**

***50. ਡਾਕਟਰ ਚਰਨਜੀਤ ਸਿੰਘ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰੀ ਮੁਲਾਜ਼ਮਾਂ ਨੂੰ ਸਾਲ 2016 ਤੋਂ ਲਾਗੂ ਕੀਤੇ ਗਏ ਛੇਵੇਂ ਪੇਅ ਕਮਿਸ਼ਨ ਦੇ ਬਣਦੇ ਏਰੀਅਰ ਦੀ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਸਰਕਾਰੀ ਮੁਲਾਜ਼ਮਾਂ ਨੂੰ ਸਾਲ 2016 ਤੋਂ ਲਾਗੂ ਕੀਤੇ ਗਏ ਛੇਵੇਂ ਪੇਅ ਕਮਿਸ਼ਨ ਦੇ ਬਣਦੇ ਏਰੀਅਰ ਦੀ ਅਦਾਇਗੀ ਸਬੰਧੀ ਇਸ ਸਮੇਂ ਕੋਈ ਵੀ ਮਿਤੀ/ਸਮਾਂ ਸੀਮਾ ਨਿਸ਼ਚਿਤ ਕਰਨਾ ਸੰਭਵ ਨਹੀਂ ਹੈ।

**ਮ/ਸ਼.ਜ./ 10.30/ 28.06.2022**

**ਡਾਕਟਰ ਚਰਨਜੀਤ ਸਿੰਘ:** ਸਪੀਕਰ ਸਾਹਿਬ, ਇਹ ਰਵਾਇਤੀ ਪਾਰਟੀਆਂ ਅੱਜ ਤੱਕ ਮੁਲਾਜ਼ਮਾਂ ਨਾਲ ਧੱਕਾ ਕਰਦੀਆਂ ਆਈਆਂ ਹਨ ਤੇ ਸਾਡੀ ਪਾਰਟੀ ਇੱਕ ਬਦਲਾਅ ਦੇ ਰੂਪ ਵਿੱਚ ਆਈ ਹੈ। ਕੀ ਮੰਤਰੀ ਸਾਹਿਬ ਮੇਰੀ ਬੇਨਤੀ ਸਵੀਕਾਰ ਕਰਨਗੇ ਕਿ ਇਸੇ ਸਾਲ ਦੇ ਅੰਦਰ ਇਨ੍ਹਾਂ ਦੇ ਬਕਾਏ ਦਾ ਨਿਪਟਾਰਾ ਕੀਤਾ ਜਾਵੇਗਾ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਤਨਖਾਹ ਸਕੇਲ ਦੀ ਰਵੀਜ਼ਨ ਨਾਲ ਸਲਾਨਾ 2165 ਕਰੋੜ ਰੁਪਏ ਦੀ ਮੁਲਾਜ਼ਮਾਂ ਨੂੰ ਤਨਖਾਹ ਦਿੰਦੇ ਹਾਂ, ਉਸ ਨਾਲ ਵਾਧੂ ਬੋਝ ਪੈਣ ਦੀ ਸੰਭਾਵਨਾ ਹੈ। ਇਸੇ ਤਰ੍ਹਾਂ ਪੈਨਸ਼ਨ ਅਤੇ ਪੈਨਸ਼ਨ ਦੇ ਲਾਭ ਦੇਣ ਲਈ 2527 ਕਰੋੜ ਰੁਪਏ ਸਲਾਨਾ ਦਾ ਵਾਧੂ ਬੋਝ ਪੈਣ ਦੀ ਸੰਭਾਵਨਾ ਹੈ। ਮਾਨਯੋਗ ਮੈਂਬਰ ਸਾਹਿਬ ਦਾ ਸਵਾਲ ਬਿਲਕੁਲ ਜਾਇਜ਼ ਹੈ। ਇਸ ਸਬੰਧੀ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਸਮੁੱਚੀ ਕੈਬਨਿਟ ਵਿਚਾਰ ਕਰ ਰਹੀ ਹੈ ਤੇ ਇਸ ਤੇ ਜਲਦੀ ਫੈਸਲਾ ਲੈ ਲਿਆ ਜਾਵੇਗਾ।

**ਮਾਨਯੋਗ ਸਪੀਕਰ:** ਧੰਨਵਾਦ ਜੀ।

------

## ਪਿੰਡ ਅੱਟੀ ਦੇ ਛੱਪੜ ਨੂੰ ਪਿੰਡ ਤੋਂ ਬਾਹਰ ਕਰਨਾ

*188. **ਸਰਦਾਰ ਵਿਕਰਮਜੀਤ ਸਿੰਘ ਚੌਧਰੀ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ੳ) ਕੀ ਇਹ ਠੀਕ ਹੈ ਕਿ ਪਿੰਡ ਅੱਟੀ ਦੇ ਲੋਕਾਂ ਨੇ ਪਿੰਡ ਵਿਚਲੇ ਛੱਪੜ ਨੂੰ ਪਿੰਡ ਤੋਂ ਬਾਹਰ ਬਣਾਉਣ ਦੀ ਮੰਗ ਕੀਤੀ ਹੈ;

ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਉਕਤ ਛੱਪੜ ਨੂੰ ਪਿੰਡ ਤੋਂ ਬਾਹਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ ਕਰ ਦਿੱਤਾ ਜਾਵੇਗਾ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ:** (ੳ) ਨਹੀਂ ਜੀ।

(ਅ) ਨਹੀਂ ਜੀ। ਮਾਨਯੋਗ ਮੈਂਬਰ ਸਾਹਿਬ ਨੇ ਪਿੰਡ ਅੱਟੀ ਦੇ ਛੱਪੜ ਬਾਰੇ ਪੁੱਛਿਆ ਹੈ ਅਤੇ ਸਾਡੇ ਕੋਲ ਪਿੰਡ ਤੋਂ ਬਾਹਰ ਛੱਪੜ ਬਣਾਉਣ ਵਾਸਤੇ ਕੋਈ ਤਜਵੀਜ਼ ਨਹੀਂ ਹੈ ਜੀ।

**ਮਾਨਯੋਗ ਸਪੀਕਰ:** ਕੀ ਤੁਹਾਨੂੰ ਬਾਹਰੋਂ ਇੱਥੇ ਨਹੀਂ ਕਹਿਣ ਵਾਸਤੇ ਬੁਲਾਇਆ ਹੈ? (ਹਾਸਾ) ਬੈਠੋ ਜੀ।

**ਸ਼੍ਰੀ ਵਿਕਰਮਜੀਤ ਸਿੰਘ ਚੌਧਰੀ:** ਸਪੀਕਰ ਸਾਹਿਬ, ਮੰਤਰੀ ਸਾਹਿਬ ਨੂੰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪਿੰਡ ਅੱਟੀ ਮੇਰੇ ਵਿਧਾਨ ਸਭਾ ਹਲਕਾ ਫਿਲੌਰ ਵਿੱਚ ਪੈਂਦਾ ਹੈ ਅਤੇ ਪਿੰਡ ਦੀ ਪੰਚਾਇਤ ਕੋਲ ਛੱਪੜ ਨੂੰ ਬਾਹਰ ਸ਼ਿਫਟ ਕਰਨ ਲਈ ਜਗ੍ਹਾ ਹੈ ਔਰ ਇਹ ਬੜੀ ਅਰਜੈਂਟ ਰਿਕੁਆਇਰਮੈਂਟ ਹੈ ਕਿ ਪਿੰਡ ਦਾ ਮੌਜੂਦਾ ਛੱਪੜ ਪਿੰਡ ਦੇ ਵਿੱਚ ਹੈ ਅਤੇ 365 ਦਿਨ ਪਿੰਡ ਦੀਆਂ ਸਾਰੀਆਂ ਗਲੀਆਂ ਅਤੇ ਕਨੈਕਟਿੰਗ ਰੋਡਜ਼ ਡੈਮੇਜਡ ਰਹਿੰਦੀਆਂ ਹਨ। ਉਹ ਪਾਣੀ ਖੜ੍ਹਾ ਹੋਣ ਕਰਕੇ ਪਿੰਡ ਦੇ ਵਸਨੀਕਾਂ ਨੂੰ ਬਹੁਤ ਪ੍ਰੋਬਲਮ ਆ ਰਹੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ, ਸਵਾਲ।

**ਸ਼੍ਰੀ ਵਿਕਰਮਜੀਤ ਸਿੰਘ ਚੌਧਰੀ:** ਸਵਾਲ ਤਾਂ ਮੈਂ ਪੁੱਛ ਲਿਆ ਜੀ ਤੇ ਉਹ ਕਹਿੰਦੇ ਨਹੀਂ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ।

-------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 216**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-------

**ਹਲਕਾ ਉੜਮੁੜ-ਟਾਂਡਾ ਵਿਖੇ ਵਰਖਾ ਦੇ ਪਾਣੀ ਨੂੰ ਪੀਣ ਯੋਗ ਅਤੇ ਸਿੰਚਾਈ ਲਈ ਵਰਤਣ ਲਈ ਪ੍ਰੋਜੈਕਟ ਲਗਾਉਣਾ**

*235. **ਸਰਦਾਰ ਜਸਵੀਰ ਸਿੰਘ ਰਾਜਾ ਗਿੱਲ:** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

ੳ) ਕੀ ਵਿਧਾਨ ਸਭਾ ਹਲਕਾ ਉੜਮੁੜ-ਟਾਂਡਾ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਵਰਖਾ ਦੇ ਪਾਣੀ ਨੂੰ ਇਕੱਠਾ ਕਰਕੇ ਇਸ ਨੂੰ ਪੀਣਯੋਗ ਅਤੇ ਸਿੰਚਾਈ ਲਈ ਵਰਤਣ ਸਬੰਧੀ ਪ੍ਰੋਜੈਕਟ ਲਗਾਉਣਾ ਸਰਕਾਰ ਦੇ ਵਿਚਾਰ ਅਧੀਨ ਹੈ;

ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਇਹ ਪ੍ਰੋਜੈਕਟ ਕਦੋਂ ਤੱਕ ਮੁਕੰਮਲ ਹੋ ਜਾਵੇਗਾ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ) :** ੳ) ਫਿਲਹਾਲ ਵਿਧਾਨ ਸਭਾ ਹਲਕਾ, ਉੜਮੁੜ-ਟਾਂਡਾ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਕੋਈ ਵੀ ਵਰਖਾ ਦੇ ਪਾਣੀ ਨੂੰ ਇਕੱਠਾ ਕਰਕੇ ਪੀਣ ਯੋਗ ਅਤੇ ਸਿੰਚਾਈ ਲਈ ਵਰਤਣ ਸਬੰਧੀ ਪ੍ਰੋਜੈਕਟ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਅ) ਉਪਰੋਕਤ ਭਾਗ ੳ ਦਾ ਉੱਤਰ ਨਾ ਵਿੱਚ ਹੈ।

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਪਾਣੀ ਦੀ ਸਮੱਸਿਆ ਨੂੰ ਦੇਖਦੇ ਹੋਏ ਔਰ ਸੇਮ ਨੂੰ ਦੇਖਦੇ ਹੋਏ ਫਿਊਚਰ ਵਿੱਚ ਅਸੀਂ ਕਦੋਂ ਤੱਕ ਆਸ ਰੱਖੀਏ ਕਿ ਇਹ ਪ੍ਰੋਜੈਕਟ ਟਾਂਡਾ ਹਲਕੇ ਨੂੰ ਦੇ ਦੇਣਗੇ?

**ਮਾਨਯੋਗ ਸਪੀਕਰ:** ਦੇਖੋ ਜੀ, ਇਹ ਤਾਂ ਲੈ ਕੇ ਰਹਿਣਗੇ, ਮੰਤਰੀ ਸਾਹਿਬ, ਦੱਸੋ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਇਸ ਹਲਕੇ ਵਿੱਚ ਇੱਕ ਵਿਚਾਰ ਅਧੀਨ ਪ੍ਰੋਜੈਕਟ ਹੈ। ਟਾਂਡਾ ਉੜਮੁੜ ਹਲਕੇ ਦੇ ਨਾਲ ਜਿਹੜਾ ਰਾਮ ਤਤਵਾਲੀ ਪਿੰਡ ਪੈਂਦਾ ਹੈ, ਉਸ ਵਿੱਚ ਇੱਕ ਡੈਮ ਦਾ ਪ੍ਰੋਜੈਕਟ ਹੈ। ਜਿਸ ਦਾ ਤਕਰੀਬਨ ਕਾਫੀ ਕੰਮ ਪ੍ਰੀਲਿਮੀਨਰੀ ਚੱਲ ਰਿਹਾ ਹੈ ਔਰ ਮੁੱਢਲੀ ਅਵਸਥਾ ਵਿੱਚ ਉਸ ਦੀ ਪੜਤਾਲ ਹੋ ਰਹੀ ਹੈ ਤੇ ਸਾਇਲ ਟੈਸਟਿੰਗ ਦਾ ਨਿਰੀਖਣ ਵੀ ਚੱਲ ਰਿਹਾ ਹੈ। ਅਗਰ ਉਹ ਤਜਵੀਜ਼ਤ ਹੈ ਤਾਂ ਉਸ ਨੂੰ ਅਜੇ ਲਗਭਗ ਚਾਰ ਸਾਲ ਦਾ ਸਮਾਂ ਲਗੇਗਾ।

**ਸ.ਸ.-ਸ਼.ਜ./10:35/28.06.2022**

ਅਗਰ ਉਹ ਡੈਮ ਬਣਦਾ ਹੈ ਤਾਂ ਡੈਫੀਨੇਟਲੀ ਉਹ ਪਾਣੀ ਸਿੰਚਾਈ ਦੇ ਕੰਮ ਵੀ ਆਵੇਗਾ ਔਰ ਟਾਂਡਾ ਉੜਮੁੜ ਇਲਾਕੇ ਦੇ ਲੋਕਾਂ ਲਈ ਪੀਣ ਦੇ ਕੰਮ ਵੀ ਆਵੇਗਾ।

**ਮਾਨਯੋਗ ਸਪੀਕਰ:** ਉਨ੍ਹਾਂ ਦੀ ਇੱਕ ਸਪਲੀਮੈਂਟਰੀ ਰਹਿੰਦੀ ਹੈ (ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਗੁਰਦਿੱਤ ਸਿੰਘ ਸੇਖੋਂ ਵੱਲ ਇਸ਼ਾਰਾ)। ਹਾਂ ਜੀ, ਜਸਵੀਰ ਸਿੰਘ ਰਾਜਾ ਜੀ।

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ:** ਜੇ ਇਹ ਪ੍ਰਾਜੈਕਟ ਵਿਚਾਰ ਅਧੀਨ ਨੂੰ ਟਾਈਮ ਲੱਗਦਾ ਹੈ ਕਿਉਂਕਿ ਮੇਰੇ ਖਿਆਲ ਨਾਲ ਮੰਤਰੀ ਸਾਹਿਬ ਕੋਲ ਨਹਿਰਾਂ ਨਾਲ ਸਬੰਧਿਤ ਵੀ ਚਾਰਜ ਹੈ। ਜਿਹੜੇ ਡੈਮ ਬਣੇ ਹਨ, ਜੇ ਸੇਮ ਦੀ ਮੁਸ਼ਕਲ ਨੂੰ ਇਹ ਸਮਝਦੇ ਹਨ ਤਾਂ ਜਦੋਂ ਪਾਣੀ ਡੈਮਾਂ ਵਿੱਚ ਜ਼ਿਆਦਾ ਹੋ ਜਾਂਦਾ ਹੈ ਤਾਂ ਕੀ ਡੈਮਾਂ ਵਿੱਚੋਂ ਛੋਟੀਆਂ ਨਹਿਰਾਂ ਜਿਹੜੀਆਂ ਬੰਦ ਪਈਆਂ ਹਨ, ਉਨ੍ਹਾਂ ਵਿੱਚ ਪਾਣੀ ਛੱਡਿਆ ਜਾ ਸਕਦਾ ਹੈ?

**ਮੰਤਰੀ:** ਮੈਂ ਚਾਹੁੰਦਾ ਹਾਂ ਕਿ ਇਸ ਸਪਲੀਮੈਂਟਰੀ ਦਾ ਅਲੱਗ ਤੌਰ ਤੇ ਡਿਪਾਰਟਮੈਂਟ ਤੋਂ ਜਵਾਬ ਲੈ ਕੇ ਮਾਨਯੋਗ ਮੈਂਬਰ ਸਾਹਿਬ ਨੂੰ ਮੈਂ ਲਿਖਤ ਰੂਪ ਵਿੱਚ ਭੇਜ ਦੇਵਾਂਗਾ।

**ਮਾਨਯੋਗ ਸਪੀਕਰ:** ਤੁਹਾਡਾ ਬਹੁਤ ਧੰਨਵਾਦ ਜੀ।

**ਸਰਦਾਰ ਗੁਰਦਿੱਤ ਸਿੰਘ ਸੇਖੋਂ:** ਸਪੀਕਰ ਸਾਹਿਬ, ਬਹੁਤ ਧੰਨਵਾਦ। ਹਰੀਕੇ ਪੱਤਣ ਸਾਡੀ ਝੀਲ ਹੈ ਔਰ ਪੰਜਾਬ ਦਾ ਜਿਹੜਾ ਸੈਂਟਰ ਹੈ, ਹਰੀਕੇ ਪੱਤਣ ਝੀਲ ਤਕਰੀਬਨ ਅੱਧੇ ਰਾਜਸਥਾਨ ਅਤੇ ਪੰਜਾਬ ਦੇ ਅੱਠ ਜ਼ਿਲ੍ਹਿਆਂ ਨੂੰ ਪਾਣੀ ਦਿੰਦੀ ਹੈ। ਉਹ ਸਾਰੇ ਦਾ ਸਾਰਾ ਬੰਦ ਹੋਇਆ ਪਿਆ ਹੈ ਜੀ। ਉਸ ਵਿੱਚ ਜਲੰਧਰ ਅਤੇ ਲੁਧਿਆਣਾ ਦਾ ਗੰਦਾ ਪਾਣੀ ਪੈਂਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਜੀ। ਹੁਣ ਡਾਈਵਰਸਿਫੀਕੇਸ਼ਨ ਵਾਸਤੇ ਸਾਨੂੰ ਨਹਿਰਾਂ ਬੰਦ ਕਰਨੀਆਂ ਪਈਆਂ ਹਨ। ਜੇਕਰ ਉੱਥੇ ਮੀਂਹ ਦਾ ਪਾਣੀ ਇਕੱਠਾ ਹੁੰਦਾ ਹੈ।

**ਮਾਨਯੋਗ ਸਪੀਕਰ:** ਸੇਖੋਂ ਸਾਹਿਬ, ਇਹ ਸਵਾਲ ਵੱਖਰਾ ਬਣਦਾ ਹੈ।

**ਸਰਦਾਰ ਗੁਰਦਿੱਤ ਸਿੰਘ ਸੇਖੋਂ:** ਚਲੋ, ਫਿਰ ਇਨ੍ਹਾਂ ਨਾਲ ਹੀ ਜੋੜ ਕੇ ਕਰਦਾ ਹਾਂ। ਇਹ ਮੀਂਹ ਦਾ ਪਾਣੀ ਇਕੱਠਾ ਕਰਨ ਵਾਸਤੇ ਹੈ। ਪੰਜਾਬ ਦਾ ਜਿਹੜਾ ਪਾਣੀ ਰਿੜ੍ਹ ਕੇ ਜਾਂਦਾ ਹੈ, ਉਹ ਉੱਥੇ ਵੀ ਇਕੱਠਾ ਹੋ ਸਕਦਾ ਹੈ। ਇਸ ਵਾਸਤੇ ਉਸ ਝੀਲ ਨੂੰ ਸਾਫ ਕਰਵਾ ਕੇ ਉਸ ਵਿੱਚ ਪਾਣੀ ਦੀ ਵੱਧ ਤੋਂ ਵੱਧ ਕਪੈਸਿਟੀ ਵਧਾਈ ਜਾ ਸਕਦੀ ਹੈ।

**ਸ਼੍ਰੀ ਗੁਰਲਾਲ ਘਨੌਰ:** ਸਪੀਕਰ ਸਾਹਿਬ, ਮੇਰਾ ਕੱਲ੍ਹ ਸਵਾਲ ਅਖੀਰ ਵਿੱਚ ਜਾ ਕੇ ਰਹਿ ਗਿਆ ਸੀ। ਇਸ ਸਵਾਲ ਦੇ ਨਾਲ ਮਿਲਦਾ-ਜੁਲਦਾ ਸਵਾਲ ਹੈ। ਮੇਰੇ ਹਲਕੇ ਵਿੱਚ ਵਾਟਰ ਟਰੀਟਮੈਂਟ ਪਲਾਂਟ ਮੰਡੌਲੀ ਵਿੱਚ ਲੱਗ ਰਿਹਾ ਹੈ, ਸਾਰੇ ਹਲਕੇ ਨੂੰ ਪੀਣ ਵਾਲਾ ਪਾਣੀ ਮਿਲ ਗਿਆ ਪਰ ਘਨੌਰ ਵਾਂਝਾ ਰਹਿ ਗਿਆ ਜੀ। ਮੈਂ ਮੰਤਰੀ ਸਾਹਿਬ ਨੂੰ ਗੁਜ਼ਾਰਿਸ਼ ਕਰਦਾ ਹਾਂ ਕਿ ਜਲਦੀ ਤੋਂ ਜਲਦੀ ਉਸ ਦੇ ਨਾਲ ਜੋੜਿਆ ਜਾ ਸਕੇ ਕਿਉਂਕਿ ਘਨੌਰ ਵਾਲਿਆਂ ਨੂੰ ਵੀ ਪਾਣੀ ਦੇ ਦੇਈਏ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਪਾਂ ਇਨ੍ਹਾਂ ਨੂੰ ਜੋੜ ਸਕਦੇ ਹਾਂ ਜੀ? ਮੇਰਾ ਕੱਲ੍ਹ ਸਵਾਲ ਰਹਿ ਗਿਆ ਸੀ।

**ਮਾਨਯੋਗ ਸਪੀਕਰ:** ਤੁਹਾਡੇ ਕੋਲ ਇਸ ਦਾ ਜਵਾਬ ਆ ਜਾਵੇਗਾ।

-------

## ਨਿਸ਼ਾਨ ਵਾਲਾ ਪ੍ਰਸ਼ਨ ਨੰ. 167

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-------

## ਮਾਝਾ ਖੇਤਰ ਦੇ ਨਹਿਰੀ ਪਾਣੀ ਦੇ ਵੇਰਵੇ

*335. **ਸਰਦਾਰ ਇੰਦਰਜੀਤ ਸਿੰਘ ਨਿੱਜਰ, ਐਮ.ਐਲ.ਏ**.:-ਕੀ ਜਲ ਸਰੋਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

(ੳ) ਮਾਝਾ ਖੇਤਰ ਵਿੱਚ ਅਪਰਬਾਰੀ ਦੁਆਬ ਕੈਨਾਲ (ਨਹਿਰ) (ਯੂ.ਬੀ.ਡੀ.ਸੀ) ਦੇ ਹੜ੍ਹਾਂ ਦੇ ਪਾਣੀ ਨੂੰ ਵਹਾ ਕੇ ਲੈ ਜਾਣ ਦੀ ਸਮਰੱਥਾ ਕਿੰਨੀ ਹੈ ?

(ਅ) ਇਸ ਨਹਿਰ ਦੁਆਰਾ ਕਿੰਨਾ ਪਾਣੀ ਲੈ ਜਾਇਆ ਜਾਂਦਾ ਹੈ ?

(ੲ) ਮੌਜੂਦਾ ਸਮੇਂ ਵਿੱਚ ਪਾਣੀ ਦਾ ਮਾਪਦੰਡ ਕੀ ਹੈ ਅਤੇ ਇਹ ਇੱਕ ਸਾਲ ਵਿੱਚ ਕਿੰਨੇ ਦਿਨਾਂ ਲਈ ਹੈ ?

(ਸ) ਇਸ ਨਹਿਰ ਦੀ ਵਿਸੇਸ਼ ਮੁਰੰਮਤ ਆਖਰੀ ਵਾਰ ਕਦੋਂ ਕੀਤੀ ਗਈ ਸੀ ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ) :**

(ੳ) ਮਾਝਾ ਖੇਤਰ ਵਿੱਚ ਅਪਰਬਾਰੀ ਦੁਆਬ ਨਹਿਰ ਜੋ ਕਿ ਮਾਧੋਪੁਰ ਹੈੱਡ ਵਰਕਸ ਤੋਂ ਨਿਕਲਦੀ ਹੈ। ਇਸ ਦੀ ਅਧਿਕਾਰਤ ਕਪੈਸਟੀ 8200 ਕਿਉਸਿਕ ਹੈ । ਇਹ ਨਹਿਰ ਹੜ੍ਹਾਂ ਦੇ ਪਾਣੀ ਦੀ ਨਿਕਾਸੀ ਲਈ ਨਹੀਂ ਬਣਾਈ ਗਈ ਹੈ।

(ਅ) ਨਹਿਰ ਦੀ ਕਾਫੀ ਸਮੇਂ ਤੋਂ ਮੁਰੰਮਤ ਨਾ ਹੋਣ ਕਾਰਨ ਵਰਤਮਾਨ ਵਿੱਚ ਇਸ ਵਿੱਚ 7000 ਕਿਉਸਿਕ ਪਾਣੀ ਹੀ ਚਲਾਇਆ ਜਾਂਦਾ ਹੈ।

(ੲ) ਮੌਜੂਦਾ ਸਮੇਂ ਵਿੱਚ ਮਾਝਾ ਖੇਤਰ ਲਈ ਵਾਟਰ ਅਲਾਊਂਸ 4.15 ਪ੍ਰਤੀ 1000 ਏਕੜ ਅਤੇ ਖਾਰੇ ਮਾਝੇ ਲਈ 5.15 ਕਿਉਸਿਕ ਪ੍ਰਤੀ 1000 ਏਕੜ ਹੈ। ਕਿਸਾਨਾਂ ਦੀ ਮੰਗ ਅਨੁਸਾਰ ਇਹ ਨਹਿਰ ਸਾਲ ਵਿੱਚ ਤਕਰੀਬਨ 270 ਦਿਨ ਚੱਲਦੀ ਹੈ।

(ਸ) ਅਪਰਬਾਰੀ ਦੁਆਬ ਨਹਿਰ ਸਿਸਟਮ ਦੀ ਮੇਜਰ ਮੁਰੰਮਤ ਸਾਲ 2001-02 ਦੌਰਾਨ ਕੀਤੀ ਗਈ ਸੀ।

**ਸਰਦਾਰ ਇੰਦਰਬੀਰ ਸਿੰਘ ਨਿੱਜਰ:** ਸਰ, ਇਹ ਬੜੀ ਹਿਸਟੋਰੀਕਲ ਨਹਿਰ ਹੈ, ਇਹ ਜਹਾਂਗੀਰ ਦੇ ਜ਼ਮਾਨੇ ਵਿੱਚ ਸ਼ੁਰੂ ਹੋਈ ਸੀ, ਉਸ ਨੇ ਬਣਾਈ ਸੀ। ਉਸ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ਵੀ ਇਸ ਨੂੰ ਇੰਪਰੂਵ ਕੀਤਾ।

**ਗ.ਕੌ./ਹ.ਸ/10.40/28.06.2022**

ਲੇਕਿਨ ਜਿਹੜਾ ਇਸ ਦਾ ਪ੍ਰੈਜ਼ੈਂਟ ਰੂਪ ਹੈ, ਉਹ ਅੰਗਰੇਜ਼ਾਂ ਦੇ ਵੇਲੇ ਹੋਇਆ, ਜਦੋਂ ਉਨ੍ਹਾਂ ਨੇ ਇਸ ਦਾ ਨੈੱਟਵਰਕ ਬਹੁਤ ਵਧਾਇਆ ਅਤੇ ਇਸ ਦੀ ਕਪੈਸਿਟੀ ਵਧਾਈ। ਇਸ ਦੀ ਰੀ-ਅਲਾਈਨਮੈਂਟ ਕੀਤੀ। ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਜਿਹੜਾ ਪਾਣੀ ਬਚਦਾ ਹੈ ਜਿਹੜਾ ਇਸ ਵਿੱਚ ਨਹੀਂ ਜਾਂਦਾ ਜਿਸ ਤੇ ਉਸ ਇਲਾਕੇ ਦਾ ਹੱਕ ਬਣਦਾ ਹੈ ਜਿਹੜੇ ਪਾਣੀ ਨੂੰ ਇਸਤੇਮਾਲ ਨਹੀਂ ਕਰ ਰਹੇ ਹੁੰਦੇ, ਉਹ ਪਾਣੀ ਫਿਰ ਕਿੱਥੇ ਜਾਂਦਾ ਹੈ ਅਤੇ ਨਾਲ ਹੀ ਮੇਰਾ ਇਹ ਸਵਾਲ ਹੈ ਕਿ ਜਿਹੜਾ ਪਾਣੀ ਸਾਡੇ ਕੋਲ ਫਾਲਤੂ ਹੈ ਅਤੇ ਜੇਕਰ ਉਸ ਨੂੰ ਬਿਆਸ ਦਰਿਆ ਵਿੱਚ ਪਾਇਆ ਜਾ ਰਿਹਾ ਹੈ ਤਾਂ ਉਸ ਨੂੰ ਆਪਣੀਆਂ ਡਰੇਨਾਂ ਵਿੱਚ ਕਿਉਂ ਨਹੀਂ ਪਾ ਰਹੇ? ਜੇਕਰ ਉਸ ਨੂੰ ਡਰੇਨਾਂ ਵਿੱਚ ਪਾਇਆ ਜਾਵੇ ਤਾਂ ਇਸ ਨਾਲ ਸਾਡਾ ਗਰਾਊਂਡ ਵਾਟਰ ਵੀ ਰੀਚਾਰਜ ਹੋ ਜਾਵੇਗਾ। ਜੇਕਰ ਤੁਸੀਂ ਪੰਜਾਬ ਦੀ position ਬਾਰੇ ਪੁੱਛਦੇ ਹੋ ਤਾਂ ਮੈਂ ਕਹਾਂਗਾ ਕਿ ਮਾਝੇ ਵਿੱਚ ਅਪਰਬਾਰੀ ਦੁਆਬ ਨਾਲ ਪਾਣੀ ਲਿਆਉਣ ਦੀ ਲੋੜ ਹੈ। ਸਰ ਮੇਰਾ ਸਵਾਲ ਇਹ ਹੈ ਕਿ ਕੀ ਇਸ ਨੂੰ ਅਸੀਂ ਡਰੇਨਾਂ ਵਿੱਚ ਪਾ ਸਕਦੇ ਹਾਂ ? ਜਿਵੇਂ ਕਸੂਰ ਡਰੇਨ ਹੈ, ਸੰਖ਼ੀਆਂ ਵੀ ਹਨ, ਸਾਡੇ ਨਾਲੇ ਵੀ ਹਨ, ਆਰਟੀਫੀਸ਼ੀਅਲ ਡਰੇਨਜ਼ ਵੀ ਹਨ, ਕੀ ਪਾਣੀ ਨੂੰ ਉਨ੍ਹਾਂ ਵਿੱਚ ਪਾਇਆ ਜਾ ਸਕਦਾ ਹੈ ?

**ਮੰਤਰੀ :** ਇਸ ਸਵਾਲ ਦਾ ਸਹੀ ਜਵਾਬ ਡਿਪਾਰਟਮੈਂਟ ਨਾਲ ਚਰਚਾ ਕਰਕੇ ਲਵਾਂਗਾ। ਅਗਰ ਉਹ ਪਾਣੀ ਇਸ ਵਿੱਚ ਪਾਇਆ ਜਾ ਸਕਦਾ ਹੈ ਤਾਂ ਇਨ੍ਹਾਂ ਨੂੰ ਲਿਖਤੀ ਰੂਪ ਵਿੱਚ ਜਵਾਬ ਭੇਜ ਦਿੱਤਾ ਜਾਵੇਗਾ। ਵਿਭਾਗ ਇਸ ਬਾਰੇ ਜ਼ਿਆਦਾ ਬਿਹਤਰ ਦੱਸ ਸਕਦਾ ਹੈ।

**ਸਰਦਾਰ ਇੰਦਰਬੀਰ ਸਿੰਘ ਨਿੱਜਰ:** ਕੱਲ੍ਹ ਬਜਟ ਵਿੱਚ ਬਹੁਤ ਸੋਹਣਾ ਕੰਮ ਕੀਤਾ ਹੈ। ਜਿਹੜੀ ਸਰਹਿੰਦ ਕੈਨਾਲ ਹੈ ਅਤੇ ਜਿਹੜੀ ਰਾਜਸਥਾਨ ਫੀਡਰ ਹੈ ਇਨ੍ਹਾਂ ਦੀ ਰਿਪੇਅਰ ਵਾਸਤੇ ਪੈਸੇ ਰੱਖੇ ਗਏ ਹਨ ਕਿਉਂਕਿ ਉਸ ਵਿੱਚ ਹਜ਼ਾਰ ਕਿਊਸਿਕ ਪਾਣੀ ਬਚਾਇਆ ਜਾ ਸਕਦਾ ਹੈ। water saved is water conserved. It is a very good thing. ਸਪੀਕਰ ਸਾਹਿਬ ਮੇਰਾ ਸਵਾਲ ਇਹ ਹੈ ਕਿ ਅਪਰਬਾਰੀ ਦੁਆਬ ਕੈਨਾਲ ਨੂੰ ਕਦੋਂ

ਪੈਸੇ ਦੇਵੋਗੇ? ਉਸ ਦੀ ਰਿਪੇਅਰ ਕਦੋਂ ਤੱਕ ਹੋਵੇਗੀ? ਰਿਪੇਅਰ ਹੋਈ ਨੂੰ 20 ਸਾਲ ਹੋ ਗਏ ਹਨ। ਰਿਪੇਅਰ ਨਾ ਹੋਣ ਕਰਕੇ ਕੈਨਾਲ ਨਹੀਂ ਚੱਲ ਰਹੀ। ਪਾਣੀ ਤੋਂ ਸਾਨੂੰ ਵਾਂਝਾ ਰੱਖਿਆ ਜਾ ਰਿਹਾ ਹੈ।

**ਏ.ਡੀ.ਸੀ. ਜਸਵਿੰਦਰ ਸਿੰਘ ਰਮਦਾਸ:** ਸਪੀਕਰ ਸਾਹਿਬ, ਇਹ ਨਹਿਰ ਬਹੁਤ ਇੰਪਾਰਟੈਂਟ ਹੈ। ਕੀ ਮੰਤਰੀ ਸਾਹਿਬ ਦੱਸਣਗੇ ਕਿ ਯੂ.ਬੀ.ਡੀ.ਸੀ. ਕੱਥੂਆਂ ਤੋਂ ਬਾਰਡਰ ਖਤਮ ਹੋਣ ਤੱਕ ਜਿੱਥੇ ਇਸ ਦੀ ਟੇਲ ਖਤਮ ਹੁੰਦੀ ਹੈ, ਕੀ ਇਸ ਦੀ ਰੀਲਾਈਨਿੰਗ ਕੀਤੀ ਜਾ ਰਹੀ ਹੈ? ਜੇਕਰ ਰੀਲਾਈਨਿੰਗ ਹੋ ਜਾਵੇਗੀ ਤਾਂ ਬਹੁਤਾ ਪਾਣੀ ਆਪਣੇ ਆਪ ਸਿੱਧਾ ਨਿਕਲਦਾ ਜਾਵੇਗਾ।

**ਮੰਤਰੀ:** ਇਹ ਗੱਲ ਬਿਲਕੁਲ ਸਹੀ ਹੈ ਜਿੱਥੇ ਬਾਕੀ ਨਹਿਰਾਂ ਦੇ ਰੱਖ ਰਖਾਵ ਲਈ ਫੰਡਜ਼ ਤਜਵੀਜ਼ਤ ਹਨ। ਇਨ੍ਹਾਂ ਦੀ ਰੀ ਲਾਈਨਿੰਗ ਲਈ ਜੇਕਰ ਅਲੱਗ ਫੰਡਜ਼ ਵੀ ਰੱਖਣੇ ਪਏ ਤਾਂ ਜ਼ਰੂਰ ਰਖਾਂਗੇ ਅਤੇ ਜਲਦੀ ਕਰਾਂਗੇ।(Thumping)

**ਸ਼੍ਰੀ ਬਲਕਾਰ ਸਿੰਘ ਸਿੱਧੂ:** ਸਪੀਕਰ ਸਾਹਿਬ, ਸਰਹਿੰਦ ਨਹਿਰ ਲੁਧਿਆਣਾ ਤੋਂ ਹੁੰਦੀ ਹੋਈ ਬਠਿੰਡਾ ਜਾਂਦੀ ਹੈ। ਉਸ ਦੀ ਘੱਟ ਤੋਂ ਘੱਟ 20 ਫੁੱਟ ਪਟੜੀ ਸੀ ਜਿਸ ਦੇ ਅੱਜ ਇਕੱਲੇ ਡੋਲੇ ਹੀ ਰਹਿ ਗਏ ਹਨ। ਪਿਛਲੇ ਸਮੇਂ ਵਿੱਚ ਮੇਰੇ ਹਲਕੇ ਮਹਿਰਾਜ ਵਿੱਚ ਨਹਿਰ ਟੁੱਟੀ। ਸੈਂਕੜੇ ਏਕੜ ਫਸਲ ਵੀ ਖਰਾਬ ਹੋਈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਲਦ ਤੋਂ ਜਲਦ ਪਟੜੀਆਂ ਬਣਾਈਆਂ ਜਾਣ। ਪਹਿਲਾਂ ਪਟੜੀਆਂ ਬਹੁਤ ਵਧੀਆ ਸਨ। ਹੁਣ ਇਹ ਖੁਰ ਚੁੱਕੀਆਂ ਹਨ।

**ਮਾਨਯੋਗ ਸਪੀਕਰ:** ਸਿੱਧੂ ਸਾਹਿਬ, ਇਹ ਵੱਖਰਾ ਸਵਾਲ ਬਣਦਾ ਹੈ।

---

## ਭੁਲੱਥ-ਨਡਾਲਾ ਸੁਭਾਨਪੁਰ ਸੜਕ ਦੀ ਸਪੈਸ਼ਲ ਰਿਪੇਅਰ ਕਰਨਾ

***246. ਸਰਦਾਰ ਸੁਖਪਾਲ ਸਿੰਘ ਖਹਿਰਾ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀਕ ਇਹ ਠੀਕ ਹੈ ਭੁਲੱਥ-ਨਡਾਲਾ-ਸੁਭਾਨਪੁਰ ਸੜਕ ਦੀ ਸਪੈਸ਼ਲ ਰਿਪੇਅਰ ਕੀਤੇ ਜਾਣ ਦੀ ਪ੍ਰਕਿਰਿਆ ਵਿਭਾਗ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਇਹ ਰਿਪੇਅਰ ਕਦੋਂ ਤੱਕ ਮੁਕੰਮਲ ਹੋ ਜਾਵੇਗੀ?

**ਸਰਦਾਰ ਹਰਭਜਨ ਸਿੰਘ:** ਹਾਂ ਜੀ। ਭੁਲੱਥ-ਨਡਾਲਾ-ਸੁਭਾਨਪੁਰ ਸੜਕ ਦੀ ਸਪੈਸ਼ਲ ਰਿਪੇਅਰ ਦੀ ਤਜਵੀਜ਼ 2022-23 ਦੇ ਵਰਕ ਪ੍ਰੋਗਰਾਮ ਵਿੱਚ ਵਿਚਾਰ ਅਧੀਨ ਹੈ। ਇਸ ਦਾ ਅਨੁਮਾਨ ਬਾਬਤ 18.00 ਕਰੋੜ ਰੁਪਏ

ਵਿੱਤ ਵਿਭਾਗ ਦੀ ਮਨਜ਼ੂਰੀ ਹਿੱਤ ਭੇਜਿਆ ਹੋਇਆ ਹੈ। ਜੇਕਰ ਵਿੱਤ ਵਿਭਾਗ ਵੱਲੋਂ ਇਸ ਮੰਤਵ ਲਈ ਫੰਡਜ਼ ਉਪਲਬੱਧ ਕਰਵਾਏ ਜਾਂਦੇ ਹਨ ਤਾਂ ਇਸ ਕੰਮ ਨੂੰ ਪਹਿਲ ਦੇ ਆਧਾਰ ਤੇ ਕਰਵਾ ਦਿੱਤਾ ਜਾਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਧੰਨ ਭਾਗ, ਧੰਨਵਾਦ ਕਿ 20 ਸਵਾਲਾਂ ਵਿੱਚੋਂ ਪੰਜਵੇਂ ਦਿਨ ਇੱਕ ਸਵਾਲ ਲਗਾ ਦਿੱਤਾ। ਇਸ ਲਈ ਬਹੁਤ ਬਹੁਤ ਧੰਨਵਾਦ (ਵਿਘਨ) (ਸ਼ੋਰ) ਸਵਾਲ ਹੀ ਇੱਕ ਲੱਗਿਆ ਹੈ। ਇੰਨੇ ਤੜਫਦੇ ਕਿਉਂ ਹੋ। ਅਕਾਲੀ ਦਲ ਵਾਲਿਉ ਤੁਸੀਂ ਕਿਉਂ ਤੜਫ ਰਹੇ ਹੋ। ਤੁਸੀਂ ਕੱਲ੍ਹ ਪਰਸੋਂ ਤਾਂ ਹਾਲੇ ਅਕਾਲੀ ਦਲ ਵਿੱਚੋਂ ਆਏ ਹੋ।

**ਮਾਨਯੋਗ ਸਪੀਕਰ:** ਹਾਊਸ ਵਿੱਚ ਸ਼ਾਂਤੀ ਬਣਾ ਕੇ ਰੱਖੀ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇਹ ਇੰਨੇ ਤੜਫਦੇ ਕਿਉਂ ਹਨ। ਸਵਾਲਾਂ ਤੇ ਮੇਰਾ ਅਧਿਕਾਰ ਹੈ। 20 ਸਵਾਲ ਦਿੱਤੇ ਹਨ। ਇਨ੍ਹਾਂ ਵਿੱਚੋਂ ਇੱਕ ਲੱਗ ਗਿਆ ਹੈ। ਤੁਸੀਂ ਇੰਨਾ ਤੜਫ ਕਿਉਂ ਰਹੇ ਹੋ ? This is all of a public interest. ਇਹ ਮੇਰਾ ਪਰਸਨਲ ਕੰਮ ਨਹੀਂ ਹੈ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਤੁਸੀਂ ਸਵਾਲ ਤੇ ਕੁਝ ਕਹਿਣਾ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ**: ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੜਕ ਹੈ ਇਹ ਸੁਭਾਨਪੁਰ, ਨਡਾਲਾ, ਭੁਲੱਥ ਇੰਟਰਡਿਸਟ੍ਰਿਕਟ ਤਾਂ ਹੈ ਹੀ ਪਰ ਇਸ ਦੇ ਨਾਲ ਇਹ ਮਾਲਵੇ, ਮਾਝੇ ਅਤੇ ਦੁਆਬੇ ਨੂੰ ਜੋੜਦੀ ਹੈ। ਮਾਲਵੇ ਵਿੱਚੋਂ ਬਹੁਤ ਹੈਵੀ ਟ੍ਰੈਫਿਕ ਆਉਂਦੀ ਹੈ। ਟੋਲ ਬਚਾਉਣ ਲਈ ਇਸੇ ਸੜਕ ਤੋਂ ਲੰਘ ਕੇ ਹੈਵੀ ਟ੍ਰੈਫਿਕ ਕਰਕੇ ਜਲਦੀ ਟੁੱਟ ਜਾਂਦੀ ਹੈ। ਇਹ ਸਾਰੇ ਟਿੱਪਰ ਵਗੈਰਾ ਪਠਾਨਕੋਟ ਵੱਲ ਜਾਂਦੇ ਹਨ ਜਿੱਧਰ ਮਾਈਨਿੰਗ ਹੋ ਰਹੀ ਹੈ। ਇਨ੍ਹਾਂ ਹੈਵੀ ਟਿੱਪਰਾਂ ਕਰਕੇ ਸੜਕ ਟੁੱਟ ਜਾਂਦੀ ਹੈ। ਤੁਸੀਂ ਕਿਹਾ ਕਿ 18 ਕਰੋੜ ਰੁਪਿਆ ਲਿਖਿਆ ਹੈ। ਕੱਲ੍ਹ ਬਜਟ ਪਾਸ ਹੋਇਆ ਹੈ। ਇਹ ਸਾਰੀਆਂ ਇੰਪਾਰਟੈਂਟ ਸੜਕਾਂ ਬਜਟ ਤੇ ਐਲੋਕੇਸ਼ਨ ਵਿੱਚ ਆ ਜਾਣੀਆਂ ਚਾਹੀਦੀਆਂ ਸਨ। ਇਹ ਕੰਮ ਤਾਂ ਹੁਣ ਠੰਢੇ ਬਸਤੇ ਵਿੱਚ ਪੈ ਗਿਆ ਹੈ। ਇਹ ਸੜਕ ਬਹੁਤ ਬੁਰੀ ਤਰ੍ਹਾਂ ਟੁੱਟੀ ਪਈ ਹੈ। ਇਨ੍ਹਾਂ ਨੇ ਮੰਨ ਲਿਆ ਕਿ ਇਹ repair ਲਈ due ਹੈ ।

**ਕ.ਕ/ਹ.ਸ.ਟ./10.45/28.06.2022**

ਜੇਕਰ ਇਹ ਇਸ ਨੂੰ ਕੋਈ ਟਾਈਮ ਬਾਊਂਡ ਕਰਨਗੇ ਤਾਂ ਹੀ ਮੈਂ ਉੱਥੇ ਜਾ ਕੇ ਲੋਕਾਂ ਨੂੰ ਇਸ ਬਾਰੇ ਕੋਈ ਜਾਣਕਾਰੀ ਦੇ ਸਕਾਂਗਾ।

**ਮਾਨਯੋਗ ਸਪੀਕਰ:** ਮਾਨਯੋਗ ਮੰਤਰੀ ਜੀ, ਕੀ ਤੁਸੀਂ ਇਸ ਸੜਕ ਦੀ ਰਿਪੇਅਰ ਦੇ ਕੰਮ ਨੂੰ ਟਾਈਮ ਬਾਊਂਡ ਕਰੋਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਇਸ ਸੜਕ ਦੀ ਲੰਬਾਈ 17.61 ਕਿਲੋਮੀਟਰ ਹੈ। ਇਸ ਦੀ ਚੌੜਾਈ ਲਗਭਗ 7 ਮੀਟਰ ਹੈ। ਇਸ ਪ੍ਰਤੀ ਤਖਮੀਨਾ ਮਿਤੀ 13.04.2022 ਨੂੰ ਵਿੱਤ ਵਿਭਾਗ ਨੂੰ ਭੇਜਿਆ ਜਾ ਚੁੱਕਾ ਹੈ। ਫੰਡਜ਼ ਉਪਲਬਧ ਹੋਣ ਉਪਰੰਤ ਜਲਦ ਹੀ ਇਸ ਰੋਡ ਨੂੰ ਰਿਪੇਅਰ ਕੀਤਾ ਜਾਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਇਹ ਜਲਦ ਤਾਂ ਕਹਿ ਰਹੇ ਹਨ, I apprecaite this thing ਪਰ ਟਾਈਮ ਬਾਊਂਡ ਦਾ ਮਤਲਬ ਹੁੰਦਾ ਹੈ ਕਿ ਮਹੀਨਾ, ਦੋ ਮਹੀਨੇ ਜਾਂ ਢਾਈ ਮਹੀਨੇ ਕੋਈ ਪਰਾਪਰ ਟਾਈਮ ਹੁੰਦਾ ਹੈ। ਇਨ੍ਹਾਂ ਦੇ ਆਫੀਸਰਜ਼ ਨੇ ਫਾਈਨਾਂਸ ਡਿਪਾਰਟਮੈਂਟ ਨੂੰ follow ਕਰਨਾ ਹੁੰਦਾ ਹੈ। ਇਸ ਸਬੰਧੀ ਕੋਈ ਤਾਂ ਟਾਈਮ ਬਾਊਂਡ ਦੱਸ ਦੇਣ। ਇਸ ਦੇ ਨਾਲ ਹੀ ਮੈਂ ਮਨਿਸਟਰ ਸਾਹਿਬ ਨੂੰ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮਿਤੀ 25.06.2022 ਨੂੰ ਸਮਾਂ ਘੱਟ ਹੋਣ ਕਾਰਨ ਮੇਰਾ ਇੱਕ ਸਵਾਲ ਨਹੀਂ ਲੱਗ ਸਕਿਆ ਸੀ। ਇਸ ਤਰ੍ਹਾਂ ਦੀ ਹੀ ਇੱਕ ਰੋਡ ਭੁਲੱਥ-ਭੋਗਪੁਰ ਰੋਡ ਹੈ। ਇਸ ਦਾ 9 ਕਰੋੜ ਰੁਪਏ ਦਾ ਟੈਂਡਰ ਲੱਗਾ ਸੀ। ਇਸ ਦਾ 50 ਪਰਸੈਂਟ ਕੰਮ ਲੋਕਲ ਕੰਟਰੈਕਟਰ ਨੇ ਕਰ ਦਿੱਤਾ ਹੈ। 9 ਕਰੋੜ ਰੁਪਏ ਵਿੱਚੋਂ ਕੁੱਝ ਪੈਸਾ ਉਸ ਨੂੰ ਰਿਲੀਜ਼ ਵੀ ਹੋ ਗਿਆ ਹੈ। ਇਹ ਰੋਡ inter-district road ਹੈ। ਇਹ ਸੜਕ ਜਲੰਧਰ ਅਤੇ ਕਪੂਰਥਲਾ ਨੂੰ touch ਕਰਦੀ ਹੈ। ਸਪੀਕਰ ਸਾਹਿਬ, ਮੇਰੀ ਤੁਹਾਡੇ ਜ਼ਰੀਏ ਵਜ਼ੀਰ ਸਾਹਿਬ ਨੂੰ ਬੇਨਤੀ ਹੈ ਕਿ ਭੁਲੱਥ-ਭੋਗਪੁਰ ਸੜਕ ਦਾ ਜੋ ਸਵਾਲ ਇਨ੍ਹਾਂ ਕੋਲ ਆਇਆ ਸੀ, ਉਸ ਦਾ ਲਿਖਤੀ ਜਵਾਬ ਮੇਰੇ ਕੋਲ ਨਹੀਂ ਆਇਆ ਹੈ, ਉਸ ਦੇ ਉੱਤੇ ਵੀ ਪਲੀਜ਼ ਫੋਕਸ ਕੀਤਾ ਜਾਵੇ। ਇਸ ਸਬੰਧੀ ਬਜਟ ਵਾਲੀ ਵੀ ਕੋਈ ਪ੍ਰਾਬਲਮ ਨਹੀਂ ਹੈ ਕਿਉਂਕਿ ਇਸ ਦਾ ਟੈਂਡਰ ਹੋ ਚੁੱਕਿਆ ਹੈ। 50 ਪਰਸੈਂਟ ਕੰਮ ਵੀ ਹੋ ਚੁੱਕਾ ਹੈ। 15 ਕਿਲੋਮੀਟਰ ਵਿੱਚੋਂ 8 ਕਿਲੋਮੀਟਰ ਸੜਕ ਦਾ ਕੰਮ ਹੋ ਚੁੱਕਾ ਹੈ। ਪੇਮੈਂਟ ਨਾ ਹੋਣ ਕਰਕੇ ਬਾਕੀ ਦਾ ਕੰਮ ਰੁਕ ਗਿਆ ਹੈ। ਮੇਰੀ ਬੇਨਤੀ ਹੈ ਕਿ ਇਸ ਸੜਕ ਦੀ ਰਿਪੇਅਰ ਲਈ ਪੇਮੈਂਟ ਜ਼ਰੂਰ ਕਰਵਾ ਦਿੱਤੀ ਜਾਵੇ।

**ਮੰਤਰੀ:** ਜੋ ਸਵਾਲ ਮਿਤੀ 25.06.2022 ਨੂੰ ਲੱਗਿਆ ਸੀ, ਉਸ ਦਾ ਜਵਾਬ ਲਿਖਤੀ ਤੌਰ ਉੱਤੇ ਮਾਨਯੋਗ ਮੈਂਬਰ ਸਾਹਿਬ ਨੂੰ ਭੇਜ ਦਿੱਤਾ ਜਾ ਚੁੱਕਾ ਹੈ। ਮੈਂਬਰ ਸਾਹਿਬ ਉੱਥੋਂ ਇਸ ਨੂੰ ਰੈਫਰ ਕਰ ਸਕਦੇ ਹਨ। ਜਿੱਥੋਂ ਤੱਕ ਇਨ੍ਹਾਂ ਨੇ ਅੱਜ ਦੇ ਸਵਾਲ ਸਬੰਧੀ ਟਾਈਮ ਬਾਊਂਡ ਕਰਨ ਦਾ ਸਵਾਲ ਕੀਤਾ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਰਿਪੇਅਰ ਸਾਲ 2016 ਦੇ ਵਿੱਚ ਨਾਬਾਰਡ ਸਕੀਮ ਦੇ ਤਹਿਤ ਹੋਈ ਸੀ। ਇਸ ਦੀ ਰਿਪੇਅਰ ਸਾਲ 2021 ਵਿੱਚ due ਸੀ। ਇਹ ਪਿਛਲੀ ਕਾਂਗਰਸ ਸਰਕਾਰ ਵੇਲੇ ਹੀ due ਹੋ ਚੁੱਕੀ ਸੀ। ਉਸ ਵੇਲੇ ਇਸ

ਦੇ ਉੱਤੇ ਕੋਈ ਧਿਆਨ ਨਹੀਂ ਦਿੱਤਾ ਗਿਆ। ਫਿਰ ਵੀ ਅਸੀਂ 13.04.2022 ਨੂੰ ਵਿੱਤ ਵਿਭਾਗ ਨੂੰ ਇਸ ਸੜਕ ਦੀ ਸਪੈਸ਼ਲ ਰਿਪੇਅਰ ਵਾਸਤੇ ਲਿਖ ਦਿੱਤਾ ਹੈ। ਮੈਂ ਸਦਨ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਦੋਂ ਵੀ ਫੰਡਜ਼ ਉਪਲਬਧ ਹੁੰਦੇ ਹਨ ਤਾਂ ਇਸ ਸੜਕ ਦੀ ਰਿਪੇਅਰ ਦਾ ਕੰਮ ਪਹਿਲ ਦੇ ਆਧਾਰ ਤੇ ਕੀਤਾ ਜਾਵੇਗਾ ?

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਜਿਹੜੀ ਭੁਲੱਥ-ਭੋਗਪੁਰ ਸੜਕ ਹੈ, ਉਸ ਦੀ ਰਿਪੇਅਰ ਲਈ ਵੀ ਪੇਮੈਂਟ ਕੀਤੀ ਜਾਵੇ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਤੁਹਾਨੂੰ ਇਸ ਸਵਾਲ ਦਾ ਜਵਾਬ ਲਿਖਤੀ ਤੌਰ ਤੇ ਆ ਜਾਵੇਗਾ। ਚੇਤਨ ਸਿੰਘ ਜੋੜਾਮਾਜਰਾ।

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸੀ, ਅਤੇ ਟਰੇਜ਼ਰੀ ਬੈਂਚਿਜ਼ ਤੋਂ ਕਈ ਮੈਂਬਰ ਆਪਣੀਆਂ ਸੀਟਾਂ ਤੇ ਬੈਠੇ-ਬੈਠੇ ਬੋਲ ਰਹੇ ਸੀ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਬੈਠੋ। ਚੇਅਰ ਨੂੰ ਐਡਰੈਸ ਕੀਤਾ ਜਾਵੇ।(ਵਿਘਨ, ਸ਼ੋਰ) ਹਾਊਸ ਦਾ ਡੈਕੋਰਮ ਬਣਾ ਕੇ ਰੱਖੋ। ਪਲੀਜ਼, ਸਾਰੇ ਬੈਠੋ।(ਵਿਘਨ, ਸ਼ੋਰ)। ਚੇਤਨ ਸਿੰਘ ਜੋੜਾਮਾਜਰਾ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ:** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਮੰਤਰੀ ਜੀ ਤੋਂ ਸੜਕਾਂ ਦੀ ਰਿਪੇਅਰ ਸਬੰਧੀ ਸਵਾਲ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਾਰਟੀਕੁਲਰ ਇੱਕ ਹੀ ਰੋਡ ਦੀ ਰਿਪੇਅਰ ਦੀ ਤਜਵੀਜ਼ ਹੈ ਜਾਂ ਪੰਜਾਬ ਦੀਆਂ ਜਿਹੜੀਆਂ ਹੋਰ ਵੀ ਸੜਕਾਂ ਦੀ ਰਿਪੇਅਰ ਹੋਣ ਵਾਲੀ ਹੈ, ਉਨ੍ਹਾਂ ਲਈ ਵੀ ਕੋਈ ਪ੍ਰਾਵਧਾਨ ਹੈ।

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ ਜੀ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ question hour ਹੈ, ਇਹ ਪੰਜਾਬ ਦੇ ਲੋਕਾਂ ਦੇ ਦੁੱਖ ਦਰਦ ਨੂੰ ਹਾਊਸ ਵਿੱਚ ਵਿਅਕਤ ਕਰਨ ਅਤੇ ਉਸ ਦਾ ਹੱਲ ਕਰਨ ਲਈ ਹੈ। ਸੋ, ਕਿਰਪਾ ਕਰਕੇ ਹਾਊਸ ਦੀ sanctity ਬਣਾ ਕੇ ਰੱਖਿਆ ਕਰੋ। ਜਦੋਂ ਵੀ ਕਿਸੇ ਮਾਨਯੋਗ ਮੈਂਬਰ ਸਾਹਿਬਾਨ ਦਾ question ਹੁੰਦਾ ਹੈ, ਤਾਂ ਉਹ ਇੱਥੇ ਹਾਜ਼ਰ ਰਿਹਾ ਕਰੇ ।

--------

## ਹਲਕਾ ਬਾਘਾਪੁਰਾਣਾ ਵਿਖੇ ਮਿਲਕ ਪਲਾਂਟ ਲਗਾਉਣਾ

*314. **ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ ਇਹ ਠੀਕ ਹੈ ਕਿ ਹਲਕਾ ਬਾਘਾਪੁਰਾਣਾ ਵਿਖੇ ਕੋਈ ਵੀ ਮਿਲਕ ਪਲਾਂਟ ਨਹੀਂ ਹੈ; ਜੇਦਰ ਅਜਿਹਾ ਹੈ ਤਾਂ ਕੀ ਸਰਕਾਰ ਬਾਘਾਪੁਰਾਣਾ ਵਿਖੇ ਇੱਕ ਮਿਲਕ ਪਲਾਂਟ ਲਗਾਉਣ ਤੇ ਵਿਚਾਰ ਕਰੇਗੀ; ਜੇਕਰ ਹਾਂ ਤਾਂ ਕਦੋਂ ਤੱਕ?

**ਸਰਦਾਰ ਹਰਪਾਲ ਸਿੰਘ ਚੀਮਾ:** ਜੀ ਹਾਂ, ਇਹ ਠੀਕ ਹੈ ਕਿ ਬਾਘਾਪੁਰਾਣਾ ਵਿਖੇ ਮਿਲਕਫੈਡ ਪੰਜਾਬ ਦਾ ਕੋਈ ਵੀ ਮਿਲਕ ਪਲਾਂਟ ਨਹੀਂ ਹੈ। ਪ੍ਰੰਤੂ ਹਲਕਾ ਬਾਘਾਪੁਰਾਣਾ ਵਿਖੇ ਮਿਲਕਫੈਡ ਦਾ ਇੱਕ ਸਬ-ਸੈਂਟਰ ਚਲਾਇਆ ਜਾ ਰਿਹਾ ਹੈ।

ਫਿਲਹਾਲ ਬਾਘਾਪੁਰਾਣਾ ਵਿਖੇ ਮਿਲਕ ਪਲਾਂਟ ਲਗਾਉਣ ਦੀ ਕੋਈ ਵੀ ਤਜਵੀਜ਼ ਨਹੀਂ ਹੈ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ:** ਸਰ, ਜਿਹੜਾ ਸਬ-ਸੈਂਟਰ ਚੱਲ ਰਿਹਾ ਹੈ, ਉਸ ਦੀ ਹਾਲਤ ਬਹੁਤ ਹੀ ਮਾੜੀ ਹੈ। ਤੁਸੀਂ ਵੀ ਜਾਣਦੇ ਹੋ ਕਿ ਬਾਘਾ ਪੁਰਾਣਾ ਹਲਕਾ ਬਿਲਕੁਲ ਪੇਂਡੂ ਹਲਕਾ ਹੈ। ਜੇ ਸਰਕਾਰ ਕਿਸੇ ਵੱਡੇ ਪ੍ਰਾਜੈਕਟ ਦੀ ਤਜਵੀਜ਼ ਲੈ ਕੇ ਆਵੇਗੀ ਤਾਂ ਇਹ ਹਲਕਾ ਸ਼ਹਿਰੀ ਹਲਕਿਆਂ ਵਿੱਚ ਆ ਜਾਵੇਗਾ। ਪੇਂਡੂ ਹਲਕਾ ਹੋਣ ਕਰਕੇ ਮੈਂ ਸਬੰਧਿਤ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਅਤੇ ਨਾਲ ਹੀ ਬੇਨਤੀ ਕਰਦਾ ਹਾਂ ਕਿ ਇਸ ਹਲਕੇ ਵਿੱਚ ਜ਼ਿਆਦਾਤਰ ਕਿਸਾਨ ਰਹਿੰਦੇ ਹਨ। ਇਸ ਵਾਰ ਕਿਸਾਨਾਂ ਵੱਲੋਂ ਮੱਕੀ ਦੀ ਫਸਲ ਲਗਾਈ ਗਈ ਹੈ, ਜਿਸ ਨੂੰ ਕਿ ਆਪਾਂ ਬਦਲਾਅ ਦੀ ਖੇਤੀ ਕਹਿੰਦੇ ਹਾਂ। ਬਹੁਤ ਲੋਕਾਂ ਨੇ ਇਹ ਫਸਲ ਲਗਾਈ ਹੈ। ਮੈਂ ਮੰਤਰੀ ਸਾਹਿਬ ਨੂੰ ਇਹੀ ਸਵਾਲ ਵੀ ਕਰਦਾ ਹਾਂ ਅਤੇ ਬੇਨਤੀ ਵੀ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਦੇ ਹਲਕਾ ਬਾਘਾਪੁਰਾਣਾ ਵਿੱਚ ਇੱਕ ਦੁੱਧ ਦੇ ਨਾਲ ਸਬੰਧਿਤ product plant ਲੱਗ ਜਾਵੇ ਤਾਂ ਇਸ ਦੇ ਨਾਲ 300 ਪਿੰਡਾਂ ਨੂੰ ਫਾਇਦਾ ਹੋ ਜਾਵੇਗਾ ਅਤੇ ਕਿਸਾਨਾਂ ਦੀ ਆਰਥਿਕ ਹਾਲਤ ਵੀ ਸੁਧਰ ਜਾਵੇਗੀ।

**ਪ.ਸ਼./ਬ.ਸ./10.50/28.06.2022**

**ਮਾਨਯੋਗ ਸਪੀਕਰ**: ਤੁਸੀਂ ਸਵਾਲ ਕਰਨੇ ਹੁੰਦੇ ਹਨ। ਬੇਨਤੀ ਮਿਲ ਕੇ ਕਰ ਲਿਆ ਕਰੋ ਜੀ। ਹਾਂ ਜੀ, ਮੰਤਰੀ ਜੀ।

**ਮੰਤਰੀ**: ਸਪੀਕਰ ਸਾਹਿਬ, ਇੱਕ ਸਬ-ਸੈਂਟਰ ਚੱਲ ਰਿਹਾ ਹੈ। ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਸ ਦੇ ਹਾਲਾਤ ਮਾੜੇ ਹਨ। ਜਿਵੇਂ ਮੈਂਬਰ ਸਾਹਿਬ ਕਹਿਣਗੇ ਅਸੀਂ ਇਸ ਨੂੰ ਠੀਕ ਕਰਵਾ ਦੇਵਾਂਗੇ ਕਿਉਂਕਿ ਉੱਥੇ ਦੁੱਧ ਸਿਰਫ 10 ਹਜ਼ਾਰ ਲੀਟਰ ਹੀ ਇਕੱਠਾ ਹੁੰਦਾ ਹੈ। ਸੋ, ਇਹ ਬਹੁਤ ਥੋੜ੍ਹਾ ਹੈ। ਇਸ ਲਈ ਨਵਾਂ ਸੈਂਟਰ ਨਹੀਂ

ਚਲਾਇਆ ਜਾ ਸਕਦਾ ਪਰ ਫਿਰ ਵੀ ਜਿੰਨੇ ਸੁਧਾਰ ਕਰਨ ਲਈ ਮੈਂਬਰ ਸਾਹਿਬ ਕਹਿਣਗੇ, ਉਹ ਕਰਵਾ ਦਿੱਤੇ ਜਾਣਗੇ।

**ਸਰਦਾਰ ਕੁਲਵੰਤ ਸਿੰਘ ਪੰਡੋਰੀ**: ਧੰਨਵਾਦ, ਸਪੀਕਰ ਸਾਹਿਬ। ਮੈਂ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਜ਼ਿਲ੍ਹੇ ਬਰਨਾਲੇ ਵਿੱਚ ਪੰਜਾਬ ਦੇ ਸਭ ਜ਼ਿਲ੍ਹਿਆਂ ਤੋਂ ਵੱਧ ਦੁੱਧ ਪੈਦਾ ਹੁੰਦਾ ਹੈ। ਕਿਰਪਾ ਕਰਕੇ ਮੇਰੇ ਹਲਕੇ ਮਹਿਲ ਕਲਾਂ ਦੇ ਵਿੱਚ ਵੀ ਪਲਾਂਟ ਲਗਵਾਇਆ ਜਾਵੇ। ਇਹ ਸਭ ਤੋਂ ਵੱਧ ਜ਼ਰੂਰੀ ਹੈ। ਅਸੀਂ ਇਨ੍ਹਾਂ ਦਾ ਧੰਨਵਾਦ ਕਰਾਂਗੇ।

**ਮਾਨਯੋਗ ਸਪੀਕਰ**: ਸਵਾਲ ਵੱਖਰਾ ਬਣਦਾ ਹੈ ਪਰ ਜੇ ਜਵਾਬ ਮੰਤਰੀ ਸਾਹਿਬ ਦੇਣਾ ਚਾਹੁਣ ਤਾਂ ਦੇ ਸਕਦੇ ਹਨ। ਉਹ ਬੈਠੇ-ਬੈਠੇ ਮੁਸਕਰਾ ਰਹੇ ਹਨ।

**ਮੰਤਰੀ**: ਸਪੀਕਰ ਸਾਹਿਬ, ਸਰਦਾਰ ਕੁਲਵੰਤ ਸਿੰਘ ਜੀ ਨੇ ਸਵਾਲ ਕੀਤਾ ਹੈ, ਵੈਸੇ ਤਾਂ ਇਹ ਵੱਖਰਾ ਬਣਦਾ ਹੈ ਪਰ ਇਨ੍ਹਾਂ ਵੱਲੋਂ ਦਿੱਤੀ ਤਜਵੀਜ਼ ਤੇ ਵਿਚਾਰ ਕਰ ਲਿਆ ਜਾਵੇਗਾ। ਪੰਜਾਬ ਦੇ ਵਿੱਚ ਦੁੱਧ ਘੱਟ ਇਕੱਠਾ ਹੋ ਰਿਹਾ ਹੈ ਪਰ ਫਿਰ ਵੀ ਜਿੱਥੇ ਕਿਤੇ ਵੀ ਲੋੜ ਹੈ, ਅਸੀਂ ਨਵੇਂ ਮਿਲਕ ਪਲਾਂਟ ਲਗਵਾਵਾਂਗੇ। ਮਾਨਯੋਗ ਮੁੱਖ ਮੰਤਰੀ ਜੀ ਨੇ ਹਦਾਇਤ ਕੀਤੀ ਹੈ ਕਿ ਜਿੱਥੇ ਕਿਤੇ ਵੀ ਸੰਭਵ ਹੈ, ਉੱਥੇ ਮਿਲਕ ਪਲਾਂਟ ਲਗਾਏ ਜਾਣ ਅਤੇ ਸਹਿਕਾਰਤਾ ਦੇ ਮਹਿਕਮੇ ਨੂੰ ਹੋਰ ਤਕੜਾ ਕੀਤਾ ਜਾਵੇ।

**ਮਾਨਯੋਗ ਸਪੀਕਰ**: ਧੰਨਵਾਦ ਜੀ।

--------

## ਐਸ.ਬੀ.ਐਸ.ਐਮ.ਜੀ.ਸੀ.ਜੀ. ਕਾਲਜ ਨੂੰ ਡੀ.ਡੀ.ਓ. ਪਾਵਰਾਂ ਦੇਣਾ

***308. ਸ਼੍ਰੀ ਦਿਨੇਸ਼ ਕੁਮਾਰ ਚੱਢਾ:** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੰਤ ਬਾਬਾ ਸੇਵਾ ਸਿੰਘ ਮੈਮੋਰੀਅਲ ਸਰਕਾਰੀ ਕਾਲਜ ਲੜਕੀਆਂ ਮੁੰਨੇ ਰੋਪੜ ਜੋ ਕਿ ਸਾਲ 2016 ਵਿੱਚ ਸਰਕਾਰ ਨੇ ਆਪਣੇ ਅਧੀਨ ਕਰ ਲਿਆ ਸੀ ਵਿੱਚ ਹੁਣ ਤੱਕ ਨਾ ਤਾਂ ਡੀ.ਡੀ.ਓ. ਪਾਵਰਾਂ ਦਿੱਤੀਆਂ ਗਈਆਂ ਹਨ ਅਤੇ ਨਾ ਹੀ ਖਾਲੀ ਅਸਾਮੀਆਂ ਭਰੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ਇਸ ਕਾਲਜ ਵਿੱਚ ਡੀ.ਡੀ.ਓ. ਪਾਵਰਾਂ ਅਤੇ ਖਾਲੀ ਅਸਾਮੀਆਂ ਭਰ ਦਿੱਤੀਆਂ ਜਾਣਗੀਆਂ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:** ਹਾਂ ਜੀ, ਸੰਤ ਬਾਬਾ ਸੇਵਾ ਸਿੰਘ ਮੈਮੋਰੀਅਲ ਸਰਕਾਰੀ ਕਾਲਜ (ਲੜਕੀਆਂ) ਗੁਰੂ ਕਾ ਖੂਹ ਮੁੰਨੇ (ਨੂਰਪੁਰਬੇਦੀ), ਜ਼ਿਲ੍ਹਾ ਰੂਪਨਗਰ ਨੂੰ ਸਰਕਾਰ ਦੇ ਨੋਟੀਫਿਕੇਸ਼ਨ ਮਿਤੀ 21.12.2016 ਰਾਹੀਂ ਆਪਣੇ ਅਧੀਨ ਲੈ ਲਿਆ ਗਿਆ ਸੀ। ਡੀ.ਡੀ.ਓ. ਪਾਵਰਾਂ ਹੁਕਮ ਮਿਤੀ 03.06.2022 ਰਾਹੀਂ ਜਾਰੀ ਕੀਤੀਆਂ ਗਈਆਂ ਹਨ। ਜਿੱਥੋਂ ਤੱਕ ਖਾਲੀ ਅਸਾਮੀਆਂ ਭਰਨ ਦਾ ਸਬੰਧ ਹੈ, ਪ੍ਰਿੰਸੀਪਲ ਦੀ ਅਸਾਮੀ ਤੇ ਰੈਗੂਲਰ ਪ੍ਰਿੰਸੀਪਲ ਤੈਨਾਤ ਹਨ। ਇਸ ਦੇ ਨਾਲ ਹੀ ਵਿਭਾਗ ਵੱਲੋਂ ਟੀਚਿੰਗ ਕਾਡਰ ਦੀਆਂ ਅਸਾਮੀਆਂ ਭਰਨ ਲਈ ਸਾਲ 2021 ਵਿੱਚ ਕਾਰਵਾਈ ਆਰੰਭੀ ਗਈ ਸੀ, ਪਰੰਤੂ ਹਾਈਕੋਰਟ ਵੱਲੋਂ ਸਟੇਅ ਲਾਉਣ ਕਾਰਨ ਇਹ ਕਾਰਵਾਈ ਮੁਕੰਮਲ ਨਹੀਂ ਹੋ ਪਾਈ। ਇਸ ਕਾਲਜ ਵਿੱਚ ਨਾਨ ਟੀਚਿੰਗ ਸਟਾਫ ਦੀਆਂ ਸਾਰੀਆਂ ਅਸਾਮੀਆਂ ਭਰੀਆਂ ਹੋਈਆਂ ਹਨ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ**: ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਹੜਾ ਕੰਮ ਸਾਲ 2016 ਤੋਂ ਨਹੀਂ ਹੋਇਆ, ਉਹ ਮੰਤਰੀ ਸਾਹਿਬ ਨੇ ਕੁਝ ਹੀ ਦਿਨਾਂ ਦੇ ਵਿੱਚ ਕਰਵਾ ਦਿੱਤਾ ਹੈ ਕਿਉਂਕਿ ਇਸ ਕਾਲਜ ਨੂੰ ਸਰਕਾਰ ਨੇ ਸਾਲ 2016 ਦੇ ਵਿੱਚ ਆਪਣੇ ਅਧੀਨ ਕਰ ਲਿਆ ਸੀ। ਲੜਕੀਆਂ ਦੇ ਇਸ ਕਾਲਜ ਨੂੰ ਡੀ.ਡੀ.ਓ ਪਾਵਰਾਂ ਵੀ ਮਿਲ ਗਈਆਂ ਹਨ। ਇਸ ਦੇ ਨਾਲ ਪ੍ਰਿੰਸੀਪਲ ਦੀ ਪੱਕੀ ਪੋਸਟ ਵੀ ਮਿਲ ਗਈ ਅਤੇ ਅੱਜ ਡੀ.ਡੀ.ਓ ਪਾਵਰਾਂ ਦੇ ਰਾਹੀਂ ਇਸ ਕਾਲਜ ਨੂੰ 23,87,000 ਦਾ ਬਜਟ ਵੀ ਮਿਲ ਗਿਆ। ਮੇਰਾ ਅਗਲਾ ਸਵਾਲ ਮੰਤਰੀ ਸਾਹਿਬ ਨੂੰ ਇਹ ਹੈ ਕਿ ਤੁਸੀਂ ਕੋਰਟ ਕੇਸ ਦਾ ਹਵਾਲਾ ਦਿੱਤਾ ਹੈ। ਇਹ ਪਛੜੇ ਇਲਾਕਿਆਂ ਦੀਆਂ ਲੜਕੀਆਂ ਦਾ ਇਕਲੌਤਾ ਕਾਲਜ ਹੈ। ਇਸ ਤੋਂ ਬਿਨਾਂ ਮੇਰੇ ਹਲਕੇ ਦੇ ਸਰਕਾਰੀ ਕਾਲਜ, ਰੂਪਨਗਰ ਦੇ ਵਿੱਚ ਵੀ ਟੀਚਿੰਗ ਅਸਾਮੀਆਂ ਦੀ ਘਾਟ ਹੈ। ਇਨ੍ਹਾਂ ਦੋਹਾਂ ਕਾਲਜਾਂ ਸਬੰਧੀ ਕੋਰਟ ਕੇਸ ਨੂੰ ਦੇਖਦੇ ਹੋਏ ਆਪਣੀ ਕੀ ਰਣਨੀਤੀ ਹੈ? ਕਿੰਨੇ ਸਮੇਂ ਦੇ ਵਿੱਚ ਇਨ੍ਹਾਂ ਦੋਹਾਂ ਕਾਲਜਾਂ ਦੇ ਵਿੱਚ ਲੈਕਚਰਾਰਾਂ ਦੀਆਂ ਅਸਾਮੀਆਂ ਪੂਰੀਆਂ ਭਰ ਲਈਆਂ ਜਾਣਗੀਆਂ ਤਾਂ ਕਿ ਸੰਤ ਬਾਬਾ ਲਾਭ ਸਿੰਘ ਜੀ, ਜਿਨ੍ਹਾਂ ਨੇ ਲੜਕੀਆਂ ਲਈ ਕਾਲਜ ਬਣਾਇਆ ਸੀ, ਉਨ੍ਹਾਂ ਦੇ ਪੂਰਨਿਆਂ ਦੇ ਚਲਦੇ ਹੋਏ ਕਦੋਂ ਤੱਕ ਅਸਾਮੀਆਂ ਭਰ ਕੇ ਲੜਕੀਆਂ ਨੂੰ ਮਿਆਰੀ ਸਿੱਖਿਆ ਦਿੱਤੀ ਜਾ ਸਕੇ?

**ਮੰਤਰੀ:** ਸਰ, ਸਰਕਾਰ ਐਜੂਕੇਸ਼ਨ ਦੇ ਮੁੱਦੇ ਨੂੰ ਲੈ ਕੇ ਬੜੀ ਗੰਭੀਰ ਹੈ। ਇਸ ਦੇ ਚਲਦਿਆਂ ਜਿਵੇਂ ਮੈਂਬਰ ਸਾਹਿਬ ਨੇ ਵੀ ਕਿਹਾ ਹੈ ਕਿ ਜਿਹੜਾ ਕੰਮ ਸਾਲ 2016 ਤੋਂ ਨਹੀਂ ਹੋਇਆ, ਉਸ ਕੰਮ ਨੂੰ ਸਾਡੀ ਸਰਕਾਰ ਨੇ ਬਣਦੇ ਸਾਰ ਹੀ ਇਸ ਕਾਲਜ ਨੂੰ ਡੀ.ਡੀ.ਓ. ਪਾਵਰਾਂ ਵੀ ਦੇ ਦਿੱਤੀਆਂ ਅਤੇ ਫੰਡਜ਼ ਵੀ ਜਾਰੀ ਕਰ ਦਿੱਤੇ। ਬਾਕੀ ਜਿਹੜਾ ਕੋਰਟ ਦੇ ਵਿੱਚ ਸਟੇਅ ਹੋਇਆ ਹੈ, ਉੱਥੇ ਅਸੀਂ ਆਪਣਾ ਪੱਖ ਰੱਖ ਰਹੇ ਹਾਂ ਕਿਉਂਕਿ ਇਹ

ਇਕੱਲੇ ਰੂਪਨਗਰ ਦਾ ਨਹੀਂ, ਪੰਜਾਬ ਦੇ ਸਾਰੇ ਕਾਲਜਾਂ ਦਾ ਮਸਲਾ ਹੈ। ਸੋ, ਸਰਕਾਰ ਇਸ ਵਿਸ਼ੇ ਤੇ ਬੜੀ ਗੰਭੀਰ ਹੈ। ਅਸੀਂ ਜਲਦੀ ਤੋਂ ਜਲਦੀ ਕੋਸ਼ਿਸ਼ ਕਰ ਰਹੇ ਹਾਂ ਕਿ ਕੋਰਟ ਤੋਂ ਸਟੇਅ ਹਟ ਜਾਵੇ ਤਾਂ ਕਿ ਅਸੀਂ ਜਲਦੀ ਤੋਂ ਜਲਦੀ ਅਸਾਮੀ ਭਰ ਸਕੀਏ।

**ਸਪੀਕਰ ਸਾਹਿਬ:** ਧੰਨਵਾਦ ਜੀ। ਹਾਂ ਜੀ ਸਰਦਾਰ ਰਣਬੀਰ ਸਿੰਘ ਭੁੱਲਰ ਜੀ।

**ਸਰਦਾਰ ਰਣਬੀਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿਛਲੀ ਸਰਕਾਰਾਂ ਨੇ ਟੀਚਰ ਭਰਤੀ ਕੀਤੇ ਸਨ, ਉਸ ਵਿੱਚ ਇਹ ਸ਼ਰਤ ਰੱਖੀ ਗਈ ਸੀ ਕਿ ਤਿੰਨ ਸਾਲਾਂ ਦੇ ਲਈ ਉਹ ਉਸੇ ਇਲਾਕੇ ਦੇ ਵਿੱਚ ਰਹਿਣਗੇ, ਲੇਕਿਨ ਸਾਰੇ ਹੀ ਬਦਲ ਦਿੱਤੇ ਗਏ ਅਤੇ ਮੇਰੇ ਇਲਾਕੇ ਦੇ ਸਾਰੇ ਸਕੂਲ ਖਾਲੀ ਪਏ ਹਨ। ਕੀ ਸਰਕਾਰ ਅਜਿਹੀ ਨੀਤੀ ਬਣਾਵੇਗੀ ਕਿ ਬਾਰਡਰ ਬੈਲਟ ਦੇ ਜਿਹੜੇ ਸਕੂਲ ਹਨ, ਉਨ੍ਹਾਂ ਵਿਚੋਂ ਅਧਿਆਪਕ ਬਦਲੇ ਨਾ ਜਾਣ ਔਰ ਪਰਮਾਨੈਂਟ ਉਸੇ ਤਰੀਕੇ ਦੀ ਭਰਤੀ ਕੀਤੀ ਜਾਵੇ ?

**10.55/ਜਸਪਾਲ/28.6.22/ਬਰਿੰਦਰਾ**

**ਮਾਨਯੋਗ ਸਪੀਕਰ :** ਇਹ ਸਵਾਲ ਵੱਖਰਾ ਹਾਇਰ ਐਜੂਕੇਸ਼ਨ ਵਿਭਾਗ ਦਾ ਬਣਦਾ ਹੈ, ਚਲੋ ਮੰਤਰੀ ਜੀ ਦੇ ਦਿਉ ਜਵਾਬ।

**ਮੰਤਰੀ:** ਸਰ, ਮੈਂ ਜਵਾਬ ਦੇ ਦਿੰਦਾ ਹਾਂ । ਸਰ, ਪਿਛਲੇ ਸਮੇਂ ਵਿਚ ਪਾਲਿਸੀ ਵੀ ਬਣਾ ਦਿੱਤੀ ਗਈ ਸੀ, ਐਕਟ ਵੀ ਬਣ ਗਿਆ ਕਿ ਪ੍ਰੋਬੇਸ਼ਨ ਪੀਰੀਅਡ ਵਿਚ ਬਦਲੀ ਨਹੀਂ ਕਰਨੀ । ਪਾਲਿਸੀ ਇਹ ਹੈ ਕਿ ਜੇ ਇੱਕ ਸਟੇਸ਼ਨ ਉਤੇ ਦੋ ਸਾਲ ਤੋਂ ਘੱਟ ਸਮਾਂ ਹੋਇਆ ਤਾਂ ਬਦਲੀ ਨਹੀਂ ਕਰਨੀ ਪਰ ਪਤਾ ਨਹੀਂ ਇਲੈਕਸ਼ਨ ਯੀਅਰ ਸੀ, ਕੀ ਮਜਬੂਰੀ ਰਹੀ, ਜਿਹੜੇ ਜ਼ਿਲ੍ਹਾ ਤਰਨਤਾਰਨ, ਗੁਰਦਾਸਪੁਰ, ਫਿਰੋਜ਼ਪੁਰ ਜਿਥੇ ਦੋ ਦੋ, ਇੱਕ ਇੱਕ ਟੀਚਰ ਵੀ ਸੀ ਪਤਾ ਨਹੀਂ ਇਲੈਕਸ਼ਨ ਯੀਅਰ ਕਰਕੇ ਉਥੋਂ ਵੀ ਟੀਚਰਾਂ ਦੀ ਬਦਲੀ ਕਰ ਦਿੱਤੀ ਗਈ ਜਿਸ ਕਰਕੇ ਮੈਂਬਰ ਸਾਹਿਬ ਦਾ ਸਵਾਲ ਬਿਲਕੁਲ ਵਾਜਬ ਹੈ। ਐਕਟ ਦੀਆਂ ਧੱਜੀਆਂ ਉਡਾ ਕੇ ਬਦਲੀਆਂ ਕੀਤੀਆਂ ਗਈਆਂ, ਉਸ ਕਰਕੇ ਬਹੁਤ ਸਾਰੇ ਸਕੂਲਾਂ ਵਿਚ ਅਸਾਮੀਆਂ ਖਾਲੀ ਹੋ ਗਈਆਂ ਪਰ ਮੈਂ ਕੱਲ੍ਹ ਵੀ ਕਿਹਾ ਸੀ, ਮੈਂਬਰ ਸਾਹਿਬ, ਅਸੀਂ ਈ.ਟੀ.ਟੀ. ਦੇ 6500 ਵਾਲੇ ਟੀਚਰਾਂ ਦੀ ਵੀ ਇੱਕ ਦੋ ਦਿਨਾਂ ਵਿਚ ਜੁਆਇਨਿੰਗ ਕਰਵਾ ਰਹੇ ਹਾਂ, ਉਸ ਤੋਂ ਇਲਾਵਾ ਨਵੀਆਂ ਭਰਤੀਆਂ ਵੀ ਕੱਢ ਰਹੇ ਹਾਂ। ਕੋਈ ਤੁਹਾਡਾ ਸਕੂਲ ਅੰਮ੍ਰਿਤਸਰ ਵਿਚ ਖਾਲੀ ਨਹੀਂ ਰਹਿਣ ਦਿੱਤਾ ਜਾਵੇਗਾ।(ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ)

**ਸਰਦਾਰ ਨਰਿੰਦਰਪਾਲ ਸਿੰਘ ਸਵਨਾ:** ਧੰਨਵਾਦ, ਸਪੀਕਰ ਸਾਹਿਬ। ਸਪੀਕਰ ਸਾਹਿਬ, ਸਾਡੇ ਫਾਜ਼ਿਲਕਾ ਦੇ ਵਿੱਚ ਇੱਕ ਬਹੁਤ ਹੀ ਪੁਰਾਣਾ ਐਮ.ਆਰ. ਸਰਕਾਰੀ ਕਾਲਜ ਹੈ ਜਿਥੇ ਕੋਈ ਪੱਕਾ ਪ੍ਰਿੰਸੀਪਲ ਅੱਜ ਤੱਕ ਨਹੀਂ ਆਇਆ ਔਰ ਸਟਾਫ ਦੀ ਬਹੁਤ ਘਾਟ ਹੈ। ਉਥੇ ਸਿਰਫ ਬੀ.ਏ. ਦਾ ਕੋਰਸ ਕਰਵਾਇਆ ਜਾਂਦਾ ਹੈ, ਕੋਈ ਪੋਸਟ ਗਰੈਜੂਏਸ਼ਨ ਦੇ ਕੋਰਸ ਉਥੇ ਨਹੀਂ ਹਨ, ਸਾਡੇ ਬੱਚਿਆਂ ਨੂੰ ਤਕਰੀਬਨ 100-100 ਕਿਲੋਮੀਟਰ ਦੂਰ ਇਹ ਪੋਸਟ ਗਰੈਜੂਏਸ਼ਨ ਦੇ ਕੋਰਸ ਕਰਨ ਲਈ ਪੜ੍ਹਨ ਲਈ ਜਾਣਾ ਪੈਂਦਾ ਹੈ। ਮੈਂ ਮੰਤਰੀ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿੰਨੀਆਂ ਵੀ ਸਾਡੇ ਕਾਲਜ ਵਿਚ ਕਮੀਆਂ ਹਨ, ਉਹ ਕਦੋਂ ਤੱਕ ਪੂਰੀਆਂ ਕਰ ਦਿੱਤੀਆਂ ਜਾਣਗੀਆਂ ?

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ। ਲਾਲਪੁਰਾ ਜੀ, ਤੁਹਾਡੇ ਕੋਲ ਇਸ ਸਵਾਲ ਨਾਲ ਸਬੰਧਿਤ ਕੋਈ ਸਪਲੀਮੈਂਟਰੀ ਹੈ?

**ਸਰਦਾਰ ਮਨਜਿੰਦਰ ਸਿੰਘ ਲਾਲਪੁਰਾ:** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਦੇ ਰਾਹੀਂ ਮੰਤਰੀ ਸਾਹਿਬ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਵੇਂ ਮੇਰੇ ਤੋਂ ਪਹਿਲਾਂ ਐਮ.ਐਲ.ਏ. ਸਾਹਿਬ ਨੇ ਦੱਸਿਆ ਕਿ ਸਾਡੇ ਬਾਰਡਰ ਏਰੀਏ ਵਿਚ ਜਿਹੜੇ ਅਧਿਆਪਕ ਇਧਰੋਂ ਭੇਜੇ ਜਾਂਦੇ ਹਨ ਉਹ ਬਦਲੀ ਹੋ ਜਾਂਦੇ ਹਨ। ਮੈਂ ਚਾਹੁੰਦਾ ਹਾਂ ਕਿ ਸਾਡੇ ਬਾਰਡਰ ਬੈਲਟ ਲਈ ਵੱਖਰੀ ਭਰਤੀ ਕੀਤੀ ਜਾਵੇ ਅਤੇ ਇਨ੍ਹਾਂ ਦੀ ਬਦਲੀ ਨਾ ਹੋਵੇ । ਅਸੀਂ ਚਾਹੁੰਦੇ ਹਾਂ ਕਿ ਉਹ ਸਾਡੇ ਅਧਿਆਪਕ ਉਥੇ ਹੀ ਰਹਿਣ ਤੇ ਉਨ੍ਹਾਂ ਦਾ ਵੀ ਇੰਟਰਸਟ ਬਣੇ ਕਿ ਅਸੀਂ ਆਪਣੇ ਏਰੀਏ ਦੇ ਬੱਚਿਆਂ ਨੂੰ ਅੱਗੇ ਲੈ ਕੇ ਜਾਣਾ ਹੈ। ਇਹ ਵੱਖਰੀ ਭਰਤੀ ਸਾਡੇ ਬਾਰਡਰ ਬੈਲਟ ਲਈ ਕੀਤੀ ਜਾਵੇ।

**ਮਾਨਯੋਗ ਸਪੀਕਰ :** ਸਵਾਲ ਤਾਂ ਵੱਖਰਾ ਬਣਦਾ ਹੈ, ਵੈਸੇ ਤੁਸੀਂ ਵੇਖ ਲਵੋ।

**ਮੰਤਰੀ :** ਸਰ, ਇਸ ਉਤੇ ਅਸੀਂ ਵਿਚਾਰ ਕਰ ਰਹੇ ਹਾਂ।

**ਮਾਨਯੋਗ ਸਪੀਕਰ:** ਬਹੁਤ ਬਹੁਤ ਧੰਨਵਾਦ ਜੀ। ਤਿੰਨ ਸਪਲੀਮੈਂਟਰੀਆਂ ਅਲਾਊਡ ਹਨ, ਉਹ ਹੋ ਗਈਆਂ। ਧੰਨਵਾਦ । ਅਗਲਾ ਸਵਾਲ ।

------

## ਇਤਿਹਾਸਕ ਕਸਬਾ ਕਮਾਹੀ ਦੇਵੀ ਵਿਖੇ ਬੱਸ ਸਟੈਂਡ ਬਣਾਉਣਾ

***164. ਸਰਦਾਰ ਕਰਮਬੀਰ ਸਿੰਘ:** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਧਾਨ ਸਭਾ ਹਲਕਾ ਦਸੂਹਾ ਹੁਸ਼ਿਆਰਪੁਰ ਦੇ ਕੰਡੀ ਏਰੀਏ ਦੇ ਇਤਿਹਾਸਕ ਕਸਬੇ ਕਮਾਹੀ ਦੇਵੀ ਵਿਖੇ ਨਵਾਂ ਬੱਸ ਸਟੈਂਡ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ

**ਸਰਦਾਰ ਕੁਲਦੀਪ ਸਿੰਘ ਧਾਲੀਵਾਲ:** ਸ਼੍ਰੀਮਾਨ ਜੀ, ਹਾਂ ਜੀ, ਇਸ ਕੰਮ ਲਈ ਟਰਾਂਸਪੋਰਟ ਵਿਭਾਗ ਵਲੋਂ ਪ੍ਰਬੰਧਕੀ ਪ੍ਰਵਾਨਗੀ ਜਾਰੀ ਕੀਤੀ ਗਈ ਹੈ। ਫੰਡਜ਼ ਪ੍ਰਾਪਤ ਹੋਣ ਤੇ ਉਸਾਰੀ ਦਾ ਕੰਮ ਕਰਵਾਉਣ ਸਬੰਧੀ ਅਗਲੇਰੀ ਕਾਰਵਾਈ ਅਮਲ ਵਿਚ ਲਿਆਂਦੀ ਜਾਵੇਗੀ।

**ਸਰਦਾਰ ਕਰਮਬੀਰ ਸਿੰਘ:** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਕਮਾਹੀ ਦੇਵੀ ਵਾਲਾ ਬੱਸ ਸਟੈਂਡ ਹੈ, ਇਸ ਦਾ ਪਿਛਲੀ ਸਰਕਾਰ ਵੇਲੇ ਮਿਤੀ 7.1.2022 ਨੂੰ ਨੀਂਹ ਪੱਥਰ ਰੱਖ ਕੇ ਉਦਘਾਟਨ ਹੋ ਗਿਆ ਸੀ । ਉਸ ਤੋਂ ਬਾਅਦ ਛੇ ਮਹੀਨੇ ਬੀਤ ਗਏ, ਉਥੇ ਇੱਕ ਇੱਟ ਵੀ ਨਹੀਂ ਲੱਗੀ । ਮੇਰੀ ਬੇਨਤੀ ਤੇ ਸਵਾਲ ਇਹ ਹੈ ਕਿ ਕਦੋਂ ਤੱਕ ਫੰਡਜ਼ ਜਾਰੀ ਹੋ ਕੇ ਇਹ ਬੱਸ ਸਟੈਂਡ ਬਣਨਾ ਸ਼ੁਰੂ ਹੋ ਜਾਵੇਗਾ, ਕਿਉਂਕਿ ਲੋਕ ਸਵਾਲ ਕਰ ਰਹੇ ਹਨ ਕਿ ਉਥੇ ਪੱਥਰ ਲੱਗਿਆ ਹੋਇਆ ਹੈ, ਪਿਛਲੀ ਸਰਕਾਰ ਇਲੈਕਸ਼ਨ ਕਰਕੇ ਲਗਾ ਗਈ ਹੈ ਲੇਕਿਨ ਉਥੇ ਅੱਜ ਤੱਕ ਇੱਕ ਇੱਟ ਵੀ ਨਹੀਂ ਲੱਗੀ ।

**ਮੁੱਖ ਮੰਤਰੀ (ਬੈਠੇ ਬੈਠੇ:) :** ਨੀਂਹ ਪੱਥਰ ਤਾਂ ਇੱਟਾਂ ਦਾ ਹੋਣਾ ਹੀ ਹੈ ।

**ਮੰਤਰੀ :** ਸਪੀਕਰ ਸਾਹਿਬ, ਇਸ ਬੱਸ ਸਟੈਂਡ ਦੀ ਪ੍ਰਵਾਨਗੀ ਜਿਹੜੀ ਹੈ, ਇਹ ਟਰਾਂਸਪੋਰਟ ਵਿਭਾਗ ਨੇ ਸਾਨੂੰ ਭੇਜੀ ਹੈ, ਪਰ ਇਨ੍ਹਾਂ ਵੱਲੋਂ ਇਸ ਦੇ ਫੰਡਜ਼ ਨਹੀਂ ਆਏ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜਿਸ ਦਿਨ ਇਨ੍ਹਾਂ ਦੇ ਫੰਡਜ਼ ਰਿਲੀਜ਼ ਹੋ ਜਾਣ, ਸਾਡੇ ਹੋਰ ਵੀ ਕਈ ਬੱਸ ਸਟੈਂਡ ਹਨ, ਜਿਹੜੀ ਇਨ੍ਹਾਂ ਦੀ ਪ੍ਰਵਾਨਗੀ ਭੇਜੀ ਹੈ, ਅਸੀਂ ਉਸੇ ਵੇਲੇ ਇਸ ਦਾ ਕੰਮ ਸ਼ੁਰੂ ਕਰਕੇ ਬੱਸ ਸਟੈਂਡ ਬਣਵਾ ਦਿਆਂਗੇ।

**ਸਰਦਾਰ ਕਰਮਬੀਰ ਸਿੰਘ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਇਹ ਸਵਾਲ ਕਰਦਾ ਹਾਂ ਕਿ ਉਥੇ ਉਸ ਸਮੇਂ ਜਿਹੜਾ ਵੀ ਪੱਥਰ ਜਿਸ ਵੀ ਮਹਿਕਮੇ ਨੇ ਰੱਖਿਆ ਹੈ, ਕੀ ਉਸ ਉਤੇ ਕਾਨੂੰਨੀ ਕਾਰਵਾਈ ਹੁੰਦੀ ਹੈ, ਬਿਨਾਂ ਪੈਸਿਆਂ ਤੋਂ ਉਥੇ ਪੱਥਰ ਕਿਸ ਤਰ੍ਹਾਂ ਰੱਖਿਆ ਗਿਆ ? (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ)

**ਮੰਤਰੀ :** ਮੇਰਾ ਖਿਆਲ ਹੈ ਕਿ ਸਾਬਕਾ ਟਰਾਂਸਪੋਰਟ ਮਨਿਸਟਰ ਬੈਠੇ ਹਨ। (ਹਾਸਾ) ਪੱਥਰਾਂ ਦੀ ਭਰਮਾਰ ਇਨ੍ਹਾਂ ਨੇ ਲਗਾਈ ਹੈ (ਹਾਸਾ) ਇਹ ਪੱਥਰ ਰੱਖ ਕੇ ਚਲੇ ਗਏ, ਲੋਕ ਸਾਨੂੰ ਗਾਲ੍ਹਾਂ ਕੱਢੀ ਜਾਂਦੇ ਹਨ, ਪੱਥਰਾਂ ਬਾਰੇ ਤਾਂ ਇਹੀ ਦੱਸ ਸਕਦੇ ਹਨ ਜੀ। ਅਸੀਂ ਤਾਂ ਪੱਥਰ ਸੋਚ ਸਮਝ ਕੇ ਰੱਖ ਰਹੇ ਹਾਂ, ਜਿਥੇ ਫੰਡਜ਼ ਹੋਣਗੇ ਉਥੇ ਹੀ ਰੱਖਾਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) (ਹਾਸਾ)

**ਮਾਨਯੋਗ ਸਪੀਕਰ :** ਰਾਜਾ ਜੀ, ਕੁਝ ਕਹਿਣਾ ਚਾਹੁੰਦੇ ਹਨ ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਚੰਗਾ ਸਵਾਲ ਕਰ ਲਿਆ। ਮੈਂ ਸੋਚਦਾ ਸੀ ਕਿ ਅੱਜ ਜਦੋਂ ਬਜਟ ਉਤੇ ਬਹਿਸ ਹੋਵੇਗੀ...

**ਬ.ਕ./ਰ.ਕ/28.6.22/11.00**

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਫਗਵਾੜਾ ਵਿਖੇ ਟਰਾਮਾ ਸੈਂਟਰ ਬਣਾਉਣਾ

*259. **ਸਰਦਾਰ ਬਲਵਿੰਦਰ ਸਿੰਘ ਧਾਲੀਵਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਧਾਨ ਸਭਾ ਹਲਕਾ ਫਗਵਾੜਾ ਵਿਖੇ ਟਰਾਮ ਸੈਂਟਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸ਼੍ਰੀ ਭਗਵੰਤ ਮਾਨ** : ਨਹੀਂ ਜੀ, ਵਿਧਾਨ ਸਭਾ ਹਲਕਾ ਫਗਵਾੜਾ ਵਿਖੇ ਟਰਾਮਾ ਸੈਂਟਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

---

## UNSTARRED QUESTIONS AND ANSWERS

### ਕਿਰਤ ਵਿਭਾਗ ਵਿਖੇ ਇੰਸਪੈਕਟਰ ਅਤੇ ਹੋਰ ਸਟਾਫ ਦੀ ਕਮੀ ਨੂੰ ਪੂਰਾ ਕਰਨਾ

**9. ਸ਼੍ਰੀ ਬੁੱਧ ਰਾਮ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਪੰਜਾਬ ਵਿੱਚ ਕਿਰਤ ਇੰਸਪੈਕਟਰਾਂ ਦੀਆਂ ਪੋਸਟਾਂ ਖਾਲੀ ਹੋਣ ਕਰਕੇ ਮਜ਼ਦੂਰਾਂ ਨੂੰ ਉਨ੍ਹਾਂ ਦੇ ਲਾਭ ਲਈ ਬਣੀਆਂ ਸਕੀਮਾਂ ਦਾ ਪੂਰਾ ਲਾਭ ਨਹੀਂ ਮਿਲ ਰਿਹਾ ਅਤੇ ਲਾਭਪਾਤਰੀ ਨੂੰ ਕਾਪੀਆਂ ਬਣਾਉਣ ਵਿੱਚ ਮੁਸ਼ਕਿਲ ਆ ਰਹੀ ਹੈ ਕਿਉਂਕਿ ਇਕ ਇਕ ਕਿਰਤ ਇੰਸਪੈਕਟਰ ਕੋਲ ਪੰਜ-ਪੰਜ ਸਬ ਡਵੀਜ਼ਨਾਂ ਦਾ ਚਾਰਜ ਹੈ;

(ਅ) ਕੀ ਸਰਕਾਰ ਕਿਰਤ ਵਿਭਾਗ ਵਿੱਚ ਕਿਰਤ ਇੰਸਪੈਕਟਰ ਸਮੇਤ ਬਾਕੀ ਅਮਲੇ ਦੀਆਂ ਪੋਸਟਾਂ ਭਰਨ ਦਾ ਵਿਚਾਰ ਰੱਖਦੀ ਹੈ ਜੇਕਰ ਹਾਂ ਤਾਂ ਕਦੋਂ ਤੱਕ?

**ਸ਼੍ਰੀ ਭਗਵੰਤ ਮਾਨ** : (ੳ) ਇਹ ਠੀਕ ਹੈ ਕਿ ਪੰਜਾਬ ਵਿੱਚ ਕਿਰਤ ਇੰਸਪੈਕਟਰਾਂ ਦੀਆਂ ਅਸਾਮੀਆਂ ਖਾਲੀ ਹਨ। ਕਿਰਤ ਇੰਸਪੈਕਟਰ ਗ੍ਰੇਡ-1 ਦੀਆਂ ਕੁੱਲ 41 ਪ੍ਰਵਾਨਤ ਅਸਾਮੀਆਂ ਅਤੇ ਕਿਰਤ ਇੰਸਪੈਕਟਰ ਗ੍ਰੇਡ-2 ਦੀਆਂ ਪ੍ਰਵਾਨਤ 35 ਅਸਾਮੀਆਂ ਵਿਰੁੱਧ ਕੁੱਲ 33 ਕਿਰਤ ਇੰਸਪੈਕਟਰ ਗ੍ਰੇਡ-1/ਕਿਰਤ ਇੰਸਪੈਕਟਰ ਗ੍ਰੇਡ-2 ਕੰਮ ਕਰ ਰਹੇ ਹਨ ਪਰ ਇਨ੍ਹਾਂ ਖਾਲੀ ਅਸਾਮੀਆਂ ਕਰਕੇ ਮਜ਼ਦੂਰਾਂ ਨੂੰ ਉਨ੍ਹਾਂ ਦੇ ਲਾਭ ਲਈ ਬਣੀਆਂ ਸਕੀਮਾਂ ਦਾ ਲਾਭ ਲੈਣ ਲਈ ਅਤੇ ਲਾਭਪਾਤਰੀਆਂ ਨੂੰ ਕਾਪੀਆਂ ਬਣਾਉਣ ਵਿੱਚ ਕੋਈ ਮੁਸ਼ਕਿਲ ਨਹੀਂ ਆ ਰਹੀ ਹੈ। ਮਜ਼ਦੂਰਾਂ ਨੂੰ ਕਾਪੀਆਂ ਬਣਾਉਣ ਅਤੇ ਸਕੀਮਾਂ ਦਾ ਲਾਭ ਲੈਣ ਲਈ ਰਾਜ ਦੇ 536 ਸੇਵਾ ਕੇਂਦਰਾਂ ਰਾਹੀਂ ਅਪਲਾਈ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਇਸ ਸਬੰਧੀ ਹਰੇਕ ਸਰਕਲ ਵਿੱਚ ਕੈਂਪ ਲਗਾਏ ਜਾਂਦੇ ਹਨ ਤਾਂ ਜੋ ਮੌਕੇ ਤੇ ਹੀ ਨਵੀਂ ਰਜਿਸਟ੍ਰੇਸ਼ਨ ਅਤੇ ਸਕੀਮਾਂ ਦਾ ਲਾਭ ਲੈਣ ਦਾ ਕੰਮ ਕੀਤਾ ਜਾ ਸਕੇ। ਇਨ੍ਹਾਂ ਕੈਂਪਾਂ ਦੀ ਵਿਭਾਗ ਦੇ ਵਟਸਐਪ ਗਰੁੱਪ ਤੇ ਰੋਜ਼ਾਨਾ ਹੈਡ ਆਫਿਸ ਤੋਂ ਮੋਨੀਟ੍ਰਿੰਗ ਕੀਤੀ ਜਾਂਦੀ ਹੈ ਅਤੇ ਹਰ ਬੁੱਧਵਾਰ ਨੂੰ ਪ੍ਰਬੰਧਕੀ ਸਕੱਤਰ ਵਲੋਂ ਵੀਡਿਓ ਕਾਨਫਰੰਸ ਰਾਹੀਂ ਨਵੀਂ ਰਜਿਸਟ੍ਰੇਸ਼ਨ ਅਤੇ ਸਕੀਮਾਂ ਦੇ ਲਾਭ ਬਾਰੇ ਰਿਵਿਊ ਕੀਤਾ ਜਾਂਦਾ ਹੈ।

(ਅ) ਸਰਕਾਰ ਕਿਰਤ ਵਿਭਾਗ ਵਿਚ ਖਾਲੀ ਪੋਸਟਾਂ ਭਰਨ ਲਈ ਵਚਨਬੱਧ ਹੈ। ਇਸ ਲਈ ਵੱਖ ਵੱਖ ਕੈਟਾਗਰੀ ਦੀਆਂ 73 ਖਾਲੀ ਅਸਾਮੀਆਂ ਨੂੰ ਭਰਨ ਲਈ ਅਧੀਨ ਸੇਵਾਵਾਂ ਚੋਣ ਬੋਰਡ ਅਤੇ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਮੰਗ ਪੱਤਰ ਭੇਜੇ ਗਏ ਹਨ। ਗਰੁੱਪ-ਸੀ ਦੇ ਨਵੇਂ ਬਣਨ ਵਾਲੇ ਵਿਭਾਗੀ ਸੇਵਾ ਨਿਯਮ ਪ੍ਰਸੋਨਲ ਵਿਭਾਗ ਪਾਸ

ਵਿਚਾਰ ਅਧੀਨ ਹਨ। ਵਿਭਾਗੀ ਸੇਵਾ ਨਿਯਮ ਫਾਈਨਲ ਹੋਣ ਤੋਂ ਬਾਅਦ ਹੋਰ ਗਰੁੱਪ-ਸੀ ਦੀਆਂ ਪੋਸਟਾਂ ਭਰਨ ਦੀ ਪ੍ਰਕ੍ਰਿਆ ਅਰੰਭ ਲਈ ਜਾਵੇਗੀ।

---

## ਦੋਰਾਹਾ (ਹਲਕਾ ਪਾਇਲ) ਵਿਖੇ ਸੀਵਰੇਜ ਟ੍ਰੀਟਮੈਂਟ ਪਲਾਟਾਂ ਨੂੰ ਸੰਭਾਲਣ ਦੀ ਜ਼ਿੰਮੇਵਾਰੀ

**16. ਸਰਦਾਰ ਮਨਵਿੰਦਰ ਸਿੰਘ ਗਿਆਸਪੁਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਦੋਰਾਹਾ (ਹਲਕਾ ਪਾਇਲ) ਵਿਖੇ ਸੀਵਰੇਜ ਟ੍ਰੀਟਮੈਂਟ ਪਲਾਟਾਂ ਨੂੰ ਸੰਭਾਲਣ ਦੀ ਜ਼ਿੰਮੇਵਾਰੀ ਕਿਸ ਦੀ ਹੈ;

(ਅ) ਕੀ ਇਹ ਠੀਕ ਹੈ ਕਿ ਕਰੋੜਾਂ ਦੀ ਲਾਗਤ ਨਾਲ ਬਣੇ ਸੀਵਰੇਜ ਟ੍ਰੀਟਮੈਂਟ ਪਲਾਟਾਂ ਵਿੱਚ ਕਿਸੇ ਵੀ ਵਿਭਾਗ ਦੀ ਜ਼ਿੰਮੇਵਾਰੀ ਤਹਿ ਨਾ ਹੋਣ ਕਾਰਨ ਲੋਕਾਂ ਦੇ ਘਰਾਂ ਵਿੱਚ ਸੀਵਰੇਜ ਦਾ ਗੰਦਾ ਪਾਣੀ ਵੜ ਰਿਹਾ ਹੈ ਅਤੇ ਆਮ ਲੋਕ ਭਿਆਨਕ ਬਿਮਾਰੀਆਂ ਦੇ ਸ਼ਿਕਾਰ ਹੋ ਰਹੇ ਹਨ;

(ੲ) ਦੋਰਾਹਾ ਦੇ ਲੋਕਾਂ ਨੂੰ ਸੀਵਰੇਜ ਦੇ ਗੰਦੇ ਪਾਣੀ ਤੋਂ ਕਦੋਂ ਨਿਜਾਤ ਮਿਲੇਗੀ?

**ਸ਼੍ਰੀ ਭਗਵੰਤ ਮਾਨ** : (ੳ) ਦੋਰਾਹਾ ਨਗਰ ਕੌਂਸਲ ਵਿਖੇ ਸੀਵਰੇਜ ਟ੍ਰੀਟਮੈਂਟ ਪਲਾਟਾਂ ਨੂੰ ਸੰਭਾਲਣ ਦੀ ਜ਼ਿੰਮੇਵਾਰੀ ਨਗਰ ਕੌਂਸਲ ਦੋਰਾਹਾ ਦੀ ਹੈ।

(ਅ) ਨਗਰ ਕੌਂਸਲ, ਦੋਰਾਹਾ ਵਿਖੇ ਸੀਵਰੇਜ ਟ੍ਰੀਟਮੈਂਟ ਪਲਾਟਾਂ ਨੂੰ ਗ੍ਰੇਟਰ ਲੁਧਿਆਣਾ ਏਰੀਆ ਡਿਵੈਲਪਮੈਂਟ ਅਥਾਰਟੀ (ਗਲਾਡਾ) ਵਲੋਂ ਲਗਾਇਆ ਗਿਆ ਅਤੇ ਅਗਸਤ 2021 ਤੱਕ ਚਲਾਇਆ ਜਾਂਦਾ ਰਿਹਾ ਸੀ। ਅਗਸਤ 2021 ਵਿੱਚ ਗ੍ਰੇਟਰ ਲੁਧਿਆਣਾ ਏਰੀਆ ਡਿਵੈਲਪਮੈਂਟ ਅਥਾਰਟੀ ਵਿਭਾਗ ਵਲੋਂ ਇਸ ਨੂੰ ਚਲਾਉਣਾ ਬੰਦ ਕਰ ਦਿੱਤਾ ਗਿਆ ਅਤੇ ਹੁਣ ਸੀਵਰੇਜ ਟ੍ਰੀਟਮੈਂਟ ਪਲਾਟਾਂ ਨੂੰ ਲਗਰ ਕੌਂਸਲ, ਦੋਰਾਹਾ ਵਲੋਂ ਚਲਾਇਆ ਜਾ ਰਿਹਾ ਹੈ। ਬਰਸਾਤਾਂ ਵੇਲੇ ਕਿਸਾਨਾਂ ਵਲੋਂ ਟ੍ਰੀਟਡ ਪਾਣੀ ਨਾ ਲੈਣ ਕਾਰਨ ਟ੍ਰੀਟਡ ਪਾਣੀ ਦੀ ਨਿਕਾਸੀ ਦੀ ਸਮੱਸਿਆ ਆ ਜਾਂਦੀ ਹੈ। ਜਿਸ ਡਰੇਨ ਵਿੱਚ ਨਗਰ ਕੌਂਸਲ ਦਾ ਟ੍ਰੀਟਡ ਪਾਣੀ ਸੁੱਟਿਆ ਜਾਂਦਾ ਹੈ, ਦੀ ਸਫਾਈ ਕਰਵਾ ਦਿੱਤੀ ਗਈ ਹੈ ਅਤੇ ਫਿਲਹਾਲ ਲੋਕਾਂ ਦੇ ਘਰਾਂ ਵਿੱਚ ਗੰਦਾ ਪਾਣੀ ਵੜਨ ਦੀ ਕੋਈ ਸਮੱਸਿਆ ਨਹੀਂ ਹੈ।
(ੲ) ਇਸ ਸਮੱਸਿਆ ਦਾ ਆਰਜ਼ੀ ਤੌਰ ਤੇ ਹੱਲ ਕਰ ਦਿੱਤਾ ਗਿਆ ਹੈ ਪਰੰਤੂ ਪੱਕਾ ਹੱਲ ਕਰਨ ਲਈ ਸੀਵਰੇਜ ਬੋਰਡ/ਗਲਾਡਾ ਅਤੇ ਨਗਰ ਕੌਂਸਲ ਨੂੰ ਤਕਨੀਕੀ ਤੌਰ ਤੇ ਚੈਕ ਕਰਨ ਉਪਰੰਤ ਵਿਸਥਾਰਪੂਰਵਕ ਤਜਵੀਜ਼ ਇਕ ਮਹੀਨੇ ਦੇ ਅੰਦਰ ਅੰਦਰ ਪੇਸ਼ ਕਰਨ ਲਈ ਹਦਾਇਤ ਕੀਤੀ ਗਈ ਹੈ। ਤਜਵੀਜ਼ ਪ੍ਰਾਪਤ ਹੋਣ ਉਪਰੰਤ ਇਸ ਸਮੱਸਿਆ ਦੇ ਹੱਲ ਲਈ ਹਰ ਸੰਭਵ ਯਤਨ ਕੀਤਾ ਜਾਵੇਗਾ।

---

## ਸੰਗਰੂਰ ਵਿੱਚ ਇੰਪਰੂਵਮੈਂਟ ਟਰੱਸਟ ਦੁਆਰਾ ਕੀਤੇ ਕੰਮਾਂ ਦੇ ਵੇਰਵੇ

**27. ਬੀਬਾ ਨਰਿੰਦਰ ਕੌਰ ਭਰਾਜ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਇੰਪਰੂਵਮੈਂਟ ਟਰੱਸਟ ਵਲੋਂ ਕੀਤੇ ਜਾਣ ਵਾਲੇ ਕੰਮਾਂ ਦੀ ਸੂਚੀ ਕੀ ਹੈ ਅਤੇ ਇਨ੍ਹਾਂ ਕੰਮਾਂ ਨੂੰ ਕਰਨ ਲਈ ਲਾਗੂ ਹੋਣ ਵਾਲੇ ਨਿਯਮ/ਵਿਨਿਯਮ ਜਾਂ ਉਪ ਨਿਯਮ ਅਤੇ ਕਾਨੂੰਨ ਕੀ ਹੈ;

(ਅ) ਕੀ ਉਪਰੋਕਤ ਵਰਣਿਤ ਕੰਮਾਂ ਦੀ ਸੂਚੀ ਤੋਂ ਇਲਾਵਾ ਇੰਪਰੂਵਮੈਂਟ ਟਰੱਸਟ ਕੋਲ ਕੋਈ ਹੋਰ ਕੰਮ ਵੀ ਕਰਵਾਉਣ ਦਾ ਅਧਿਕਾਰ ਹੈ;

(ੲ) ਪਿਛਲੇ ਤਿੰਨ ਸਾਲਾਂ ਅਰਥਾਤ 2019-20, 2020-21, 2021-22 ਦੇ ਦੌਰਾਨ ਸੰਗਰੂਰ ਵਿੱਚ ਇੰਪਰੂਵਮੈਂਟ ਟਰੱਸਟ ਦੁਆਰਾ ਕੀਤੇ ਗਏ ਕੰਮਾਂ ਦੀ ਸੂਚੀ ਵੇਰਵੇ ਸਹਿਤ ਦਿੱਤੀ ਜਾਵੇ?

**ਸ਼੍ਰੀ ਭਗਵੰਤ ਮਾਨ :**

(ੳ) ਨਗਰ ਸੁਧਾਰ ਟਰੱਸਟਾਂ ਦੇ ਮੁੱਖ ਕੰਮ ਹੇਠ ਅਨੁਸਾਰ ਹਨ:-

1. ਨਗਰ ਸੁਧਾਰ ਟਰੱਸਟ ਵੱਲੋਂ ਨਗਰ ਕੌਂਸਲ ਦੇ ਏਰੀਏ ਵਿੱਚ ਖਾਲੀ ਪਈਆਂ ਜਮੀਨਾਂ ਨੂੰ ਐਕੁਵਾਇਰ ਕਰਕੇ ਜਾਂ ਸਰਕਾਰੀ ਜਮੀਨਾਂ ਨੂੰ ਆਪਣੀ ਸਹਿਮਤੀ ਪ੍ਰਾਪਤ ਕਰਕੇ ਮਿਉਂਸਪਲ ਹਦੂਦ ਅੰਦਰ ਵਿਕਾਸ ਸਕੀਮਾਂ ਬਣਾਈਆਂ ਜਾਂਦੀਆਂ ਹਨ।
2. ਇਹਨਾਂ ਵਿਕਾਸ ਸਕੀਮਾਂ ਦੀਆਂ ਰਿਹਾਇਸ਼ੀ ਅਤੇ ਕਮਰਸ਼ੀਅਲ ਜਾਇਦਾਦਾਂ ਨੂੰ ਡਰਾਅ ਆਫ ਲਾਟਸ ਰਾਹੀਂ ਅਲਾਟ ਜਾਂ ਈ-ਆਕਸ਼ਨ ਰਾਹੀਂ ਵੇਚਿਆ ਜਾਂਦਾ ਹੈ ਅਤੇ ਇਹਨਾਂ ਸਕੀਮਾਂ ਨੂੰ ਡਿਵੈਲਪ ਕਰਨ ਲਈ ਸੜਕਾਂ, ਸੀਵਰੇਜ, ਵਾਟਰ ਸਪਲਾਈ, ਸਟਰੀਟ ਲਾਈਟਾਂ ਅਤੇ ਪਾਰਕ ਆਦਿ ਵਿਕਾਸ ਦੇ ਕੰਮ ਕਰਵਾਏ ਜਾਂਦੇ ਹਨ।
3. ਟਰੱਸਟ ਵੱਲੋਂ ਵਿਕਾਸ ਸਕੀਮਾਂ ਵਿਚ ਪਲਾਟਾਂ ਦੇ ਪਰਪੋਜ਼ਡ ਨਕਸ਼ੇ ਅਤੇ ਕੰਪਲੀਸ਼ਨ ਪਲੈਨ ਪਾਸ ਕੀਤੇ ਜਾਂਦੇ ਹਨ।
4. ਸਕੀਮਾਂ ਪੂਰੀ ਤਰ੍ਹਾਂ ਵਿਕਸਿਤ ਹੋਣ ਉਪਰੰਤ ਨਗਰ ਨਿਗਮ/ਨਗਰ ਕੌਂਸਲ ਅਤੇ ਨਗਰ ਸੁਧਾਰ ਟਰੱਸਟ ਦੀ ਆਪਸੀ ਸਹਿਮਤੀ ਨਾਲ ਸਕੀਮਾਂ ਨੂੰ ਟਰਾਂਸਫਰ ਕਰ ਦਿਤਾ ਜਾਂਦਾ ਹੈ।

ਇਹ ਕਾਰਜ ਪੰਜਾਬ ਟਾਊਨ ਇੰਮਪਰੂਮੈਂਟ ਐਕਟ 1922 ਦੀਆਂ ਵੱਖ-ਵੱਖ ਧਾਰਾਵਾਂ ਅਧੀਨ ਕੀਤੇ ਜਾਂਦੇ ਹਨ।

(ਅ) ਜੀ ਹਾਂ। ਪੰਜਾਬ ਟਾਊਨ ਇੰਮਪਰੂਵਮੈਂਟ ਟਰੱਸਟ ਐਕਟ 1922 ਦੀ ਧਾਰਾ 69-ਏ ਅਧੀਨ ਜੇਕਰ ਟਰੱਸਟ ਪਾਸ ਹੋਰ ਫੰਡ ਉਪਲੱਬਧ ਹੋਣ ਤਾਂ ਟਰੱਸਟ ਹਾਊਸ ਦੀ ਮਨਜ਼ੂਰੀ ਅਤੇ ਸਰਕਾਰ ਦੀ ਪ੍ਰਵਾਨਗੀ ਨਾਲ ਟਰੱਸਟ ਦੀਆਂ ਸਕੀਮਾਂ ਤੋਂ ਬਾਹਰ ਕੰਮ ਕਰਵਾ ਸਕਦਾ ਹੈ।

(ੲ) ਸਾਲ 2020-21 ਦੀ NIT No.1/E-Tender/TE/LG-IT SANGRUR/2020-21 ਦੇ ਕੰਮ ਪੰਜਾਬ ਸ਼ਹਿਰੀ ਵਾਤਾਰਵਰਣ ਸੁਧਾਰ ਪ੍ਰੋਗਰਾਮ ਫੇਜ਼-2 ਅਧੀਨ ਸਰਕਾਰ ਵੱਲੋਂ ਜਾਰੀ ਗ੍ਰਾਂਟ ਵਿੱਚੋਂ ਕਰਵਾਏ ਗਏ ਸਨ। ਇਸ ਤੋਂ ਇਲਾਵਾ ਨਗਰ ਸੁਧਾਰ ਟਰੱਸਟ, ਸੰਗਰੂਰ ਵੱਲੋ ਪੰਜਾਬ ਟਾਊਨ ਇੰਮਪਰੂਵਮੈਂਟ ਫੰਡ, ਵੱਖ-ਵੱਖ ਸਰਕਾਰੀ ਗ੍ਰਾਂਟਾਂ ਅਧੀਨ ਸਾਲ 2019-20, 2020-21 ਅਤੇ 2021-22 ਵਿੱਚ ਕੀਤੇ ਗਏ ਵਿਕਾਸ ਦੇ ਕੰਮਾਂ ਦੀ ਸੂਚਨਾ ਹੇਠਾਂ ਅਨੁਸਾਰ ਹੈ:-

ਸਾਲ 2019-20 ਵਿੱਚ ਕਰਵਾਏ ਗਏ ਵੱਖ-ਵੱਖ ਕੰਮਾਂ ਦੀ ਲਿਟਸ (ਸੰਗਰੂਰ)

| Sr. No. | Name of Work | Estimate Cost (in lakhs) |
|---|---|---|
| 1 | Providing and fixing Open Gym, Bench, Painting etc. in two parks in ManshahI Nagar Scheme. | 13.34 |
| 2 | Providing and laying Street Light in ManshahI Nagar Scheme. | 7.64 |
| 3 | Construction of footpath in ManshahI Nagar Scheme. | 10.78 |
| 4 | Providing and fixing Open Gym, Bench, Chhulla etc. in various parks in Captain Karam Singh Nagar Scheme. | 16.44 |
| 5 | Construction of footpath near trust Office in Captain Karam Singh Nagar Scheme. | 4.25 |
| 6 | Repair of footpath, Curve painting, Cement Plaster in Captain Karam Singh Nagar Scheme. | 5.73 |
| 7 | Desilting of main hole in Captain Karam Singh Nagar Scheme. | 0.74 |
| 8 | Construction of Boundry wall at tubewell site in CaptIn Karam Singh Nagar Scheme. | 2.84 |
| 9 | Providing and fixing Open Gym, Bench, Chhulla etc. in various parks in S.S.S.T. Nagar Scheme. | 10.34 |
| 10 | Supply of ElectricIl MaterIl in various Trust Scheme. | 4.12 |

| | | |
|---|---|---|
| 11 | Purchasing of furniture for trust Office. | 1.10 |
| 12 | 5 Properties was auctioned during the year 2019-20 by Improvement Trust Sangrur. | |

ਸਾਲ 2020-21 ਵਿੱਚ ਕਰਵਾਏ ਗਏ ਵੱਖ-ਵੱਖ ਕੰਮਾਂ ਦੀ ਲਿਸਟ (ਸੰਗਰੂਰ)

| Sr. No. | Name of Work | Estimate Cost (in lakhs) |
|---|---|---|
| 1 | Construction of drains and pullies and other works in various wards.group 1 | 76.58 |
| 2 | Providing and laying DB Paying, interlocking tiles and other works in various wards. | 64.05 |
| 3 | Construction of drains and pullies and other works in various wards. | 94.08 |
| 4 | Providing and laying interlocking tiles and other work in various wards. | 77.23 |
| 5 | Providing and laying interlocking tiles, storm water and other work in various wards. | 88.61 |
| 6 | Providing and laying interlocking tiles and other work in various wards. | 67.27 |
| 7 | Construction of metal road, interlocking tiles, drains and pullies and other works in various wards. | 272.35 |
| 8 | Providing and laying interlocking tiles and other work in various wards. | 71.53 |
| 9 | Providing and laying interlocking tiles and other work in various wards. | 99.23 |
| 10 | Construction of Stainless steel bus shelters in various places in sangrur city. | 24.60 |
| 11 | Providing and fixing LED Lights in commercIl market of manshahl Nagar scheme of Improvement Trust Sangrur | 7.30 |
| 12 | Repair of roads in manshahl Nagar scheme of Improvement trust sangrur. | 21.44 |
| 13 | Repair of bathrooms and construction of path in commercIl market of manshahl Nagar scheme of Improvement trust sangrur. | 2.16 |
| 14 | Providing and fixing LED Lights in various scheme of Improvement trust sangrur. | 13.59 |
| 15 | Laying of water supply line from plot no.14 to 26 of captain karam singh nagar scheme sangrur. | 1.71 |

| | | |
|---|---|---|
| 16 | Providing and fixing LED Lights in MIG flats in Captain Karam Singh Nagar scheme of Improvement trust sangrur. | 7.30 |
| 17 | Providing and fixing LED Lights, benches and Jhullan in J P Nagar scheme of Improvement trust sangrur. | 1.35 |
| 18 | Construction of road and repair of Boundry wall, paint and grill work behind the petrol pump of Saheed Sewa Singh Thikriwala Nagar Scheme Sangrur. | 4.78 |
| 19 | Cleaning of Sewer and Road Gullies in various scheme of Improvement Trust Sangrur. | 5.55 |
| 20 | Repair and Paint work in office of Improvement Trust Sangrur. | 5.29 |
| 21 | Play ground at Captain Karam Singh Nagar Scheme. (Tubewell Site) | 24.73 |
| 22 | Providing and fixing Interlocking tiles 60mm on footpath in Saheed Sewa Singh Thikri wala Nagar Scheme. | 26.86 |
| 23 | Providing and fixing Interlocking tiles and kerbs in Maharaja Ranjit Singh Market Scheme. | 19.90 |
| 24 | Providing and fixing Interlocking tiles in parking area in Maharaja Ranjit Singh Market Scheme. | 31.08 |
| 25 | Maintenance and Development work in various Trust Scheme, Sangrur. | 21.83 |
| 26 | Estimate of Computer for Chairman Improvement Trust Sangrur and Engineering Branch Sangrur. | 3.75 |
| 27 | Repair of Ravidas Dharamshala Ward no. 24, Sangrur. | 21.12 |
| 28 | Repair of Masjid, Ward no. 24, Sangrur. | 2.27 |
| 29 | New Construction of Shed at Peer Baba, ward no. 23, Sangrur. | 16.39 |
| 30 | Repair of Shed in Gurudwara Ward no.23, Sangrur. | 0.66 |
| 31 | Rickshaw union Hall Sangrur Ward no.18 | 3.51 |
| 32 | Samadh in Punl colony Ward no. 3, Sangrur. | 2.22 |
| 33 | Community Centre Uppli Road Sangrur. | 5.24 |
| 34 | Repair of Bhalla Basti, Ravidas Dharamshala/School. | 9.65 |
| 35 | Repair of Haripura Basti (Gurudwara) Ward no. 4 | 2.60 |
| 36 | Repair of Toilets in Masjid Sangrur Ward no. 5 | 2.57 |
| 37 | Interlocking tiles in Shahi Samadhan Ward no.16 | 6.24 |
| 38 | Construction of New Community Hall Ward no. 26 | 13.67 |
| 39 | Interlocking Tiles in labour union. | 0.53 |
| 40 | Dharamshala Ravidas Ward no 12 Ambedkar Nagar | 1.31 |
| 41 | Open Gym and Jhula in Park ward no.15 | 2.60 |
| 42 | Construction of new Community centre at hareri road | 13.67 |

| | | |
|---|---|---|
| | Ward no.1 | |
| 43 | 4 no. Submersible Pump in Sangrur. | 2.60 |
| 44 | Repair of Longowal Sabha Sangrur Ward no 18 | 1.30 |
| 45 | Repair of Church Sangrur at Ward no. 24, Sangrur | 1.32 |
| 46 | Repair of jogging track in BSNL Park at Sangrur | 10.70 |
| 47 | Guru Ravidas Dharamshala Ward no.26, Sangrur | 13.67 |
| 48 | Upgradation of first floor of Shiv Bhawan at Sekhopura Basti, Sangrur | 20.45 |
| 49 | Upgradation of ground floor of Shiv Bhawan at Sekhopura Basti, Sangrur | 10.15 |
| 50 | Upgradation of Shiv Mandir at Sekhopura Basti, Sangrur | 12.89 |
| 51 | Repair of Noorpura Basti Gurudwara Sahib, Sangrur. | 8.23 |
| 52 | Repair /Renovation of Shiv Dharmshalla/Shiv Mandir (Partap Nagar Sangrur) | 8.30 |
| 53 | 12 Properties was auctioned during the year 2020-21 by Improvement Trust Sangrur. | |

ਸਾਲ 2021-22 ਵਿੱਚ ਕਰਵਾਏ ਗਏ ਵੱਖ-ਵੱਖ ਕੰਮਾਂ ਦੀ ਲਿਸਟ (ਸੰਗਰੂਰ)

| Sr. No | Name of Work | Estimate Cost (in lakhs) |
|---|---|---|
| 1 | Providing and Fixing CCTV Camera in various Scheme of Improvement Trust Sangrur. | 24.10 |
| 2 | Providing and Installing 4 No High mast lights in Maharaja Ranjit Singh Nagar Scheme, ManshahI Nagar Scheme, Captain Karam Singh Nagar Scheme, Saheed Sewa Singh Thikriwala Nagar Scheme. | 24.10 |
| 3 | Platation of Palm Trees(Greenery) in various trust schemes. | 23.00 |
| 4 | Supply of Computer and Printes for sale branch and Engineer Branch of Improvement Trust Sangrur. | 3.90 |
| 5 | Providing and Laying Benches in various trust, Scheme of Improvement Trust Sangrur. | 5.00 |
| 6 | Providing and fixing RCC road gully and main hole cover with frames) in various scheme of Improvement Trust Sangrur. | 5.00 |
| 7 | Providing and Installing 4 No High mast lights in Kaula | 24.90 |

| | | |
|---|---|---|
| | Park Scheme, Sangrur. | |
| 8 | Repair of Ravidas Dharmshala and Construction of Bala Ji Dharmshala, Backside of Bala Ji Mandir, Sangrur. | 20.48 |
| 9 | Providing and Laying 60mm interlocking tiles in Ambedkar Nagar ward no.11 Sangrur. | 24.30 |
| 10 | Providing and Laying 60mm interlocking tiles in Partap Nagar ward no.10 Sangrur. | 10.20 |
| 11 | Providing and Laying tiles in Sahni cycle wali gali,ward no.03 Sangrur. | 12.00 |
| 12 | Providing and Laying 60mm interlocking tiles in various places of nagar council Sangrur. | 15.20 |
| 13 | Providing and Laying false ceiling in shiv shakti Bhawan, PatIla gate, ward no.11 Sangrur. | 7.10 |
| 14 | Providing and Laying 60mm interlocking tiles of road opposite MIG flats of Captain Karam Singh Nagar Scheme of Improvement Trust Sangrur. | 15.30 |
| 15 | Construction of Public Toilet at Shaheed Bhagat Singh Chowk near sunami gate, Rickshaw Union outside Bus Stand and Community Centre Hall in J.P. Nagar Scheme Sangrur. | 26.20 |
| 16 | Repair and Construction of Dharamshala in Various wards of Nagar Council Sangrur. | 18.00 |
| 17 | Supply of AC and Curtain strips for Office in Improvement Trust Sangrur. | 0.99 |
| 18 | Providing and Laying PC on balance road of trust in MansahI Nagar Scheme, Sangrur. | 35.00 |
| 19 | Providing HT/LT Line and Transformers in 17 Acre Development Scheme for MansahI Nagar, Sangrur. | 70.75 |
| 20 | Providing and Laying interlocking tiles from SCF No.1 to 27 in Kaula Park Scheme Sangrur. | 49.80 |
| 21 | Providing and Laying interlocking tiles from HDFC Bank to Hospital road in Kaula Park Scheme Sangrur. | 49.70 |
| 22 | Providing and Laying interlocking tiles in front of Booth in Kaula Park Scheme Sangrur. | 49.85 |
| 23 | Providing and Installing Rain Water harvesting bore in Kaula park zone A Sangrur. | 21.00 |

| | | |
|---|---|---|
| 24 | Providing and Installing Rain Water harvesting bore in Kaula park zone B Sangrur. | 21.00 |
| 25 | Construction/Making of Scheme Name Board on entry gate of various trust Scheme Sangrur. | 1.00 |
| 26 | Construction of waiting room in Improvement Trust office. | 1.00 |
| 27 | Purchasing of furniture of A.D.C(urban) Office Room. | 1.00 |
| 28 | Providing and fixing/making of scheme plan Refrence Board in various Trust Scheme of Improvement Trust Sangrur. | 1.00 |
| 29 | Construction of staff cabin of A.D.C. (urban) sangrur. | 1.00 |
| 30 | Purchasing of table/chairs(furniture) for the staff of A.D.C(urban) sangrur. | 1.00 |
| 31 | Construction of waiting Shed in area of corner of commercIl market of ManshahI Nagar Scheme Sangrur. | 1.00 |
| 32 | Construction/Extension of parking shed in office of Improvement Trust Sangrur. | 1.00 |
| 33 | Construction/repair of Boundary wall and boundary wall of vacant plot of Captain Karam Singh Nagar Scheme Sangrur. | 1.00 |
| 34 | Construction/repair of Boundary wall and boundary wall of vacant plot of ManshahI Nagar Scheme Sangrur. | 1.00 |
| 35 | Construction/repair of Boundary wall and boundary wall of vacant plot of Saheed Sewa Singh Thikri Wala Nagar Scheme Sangrur. | 1.00 |
| 36 | Construction/repair of Boundary wall and boundary wall of vacant plot of Maharaja Ranjit Singh Nagar Scheme Sangrur. | 99000 |
| 37 | Repair and Maintance of Captain Karam Singh Nagar Scheme Sangrur. | 1.00 |
| 38 | Repair and Maintance of ManshahI Nagar Scheme Sangrur. | 99500 |
| 39 | Repair and Maintance of Saheed Sewa Singh Thikriwala Nagar Scheme Sangrur. | 99000 |
| 40 | Repair and Maintance of Maharaja Ranjit Singh Nagar Scheme Sangrur. | 98000 |

| | | |
|---|---|---|
| 41 | Construction of Security Room at Main Gate of Captain Karam Singh Nagar Scheme Sangrur. | 1.00 |
| 42 | Construction of Security Room at Main Gate of ManshahI Nagar Scheme Sangrur. | 1.00 |
| 43 | Construction of Security Room at Main Gate of Saheed Sewa Singh Thikriwala Nagar Scheme Sangrur. | 1.00 |
| 44 | Repair and Maintance of footpath of ManshahI Nagar Scheme Sangrur. | 1.00 |
| 45 | Cutting and Spray etc. of Carrort grass in Captain Karam Singh Nagar Scheme. | 50000 |
| 46 | Cutting and Spray etc. of Carrort grass in ManshahI Nagar Scheme. | 1.00 |
| 47 | Construction of Cabin in Office of Improvement Trust Sangrur for Officers and employees. | 1.00 |
| 48 | Construction of roads,Providing and Interlocking tiles, bus shellter etc. in various wards of Sangrur. | 216.23 |
| 49 | Construction/ Renovation of Gurdwara/Mandir/ Dharamshala and provind and laying interlocking tiles out side sangrur Jail in various place of sangrur. | 86.80 |
| 50 | Providing and fixing Ro system 2000 LPH in zone A and B of Nagar coucil Sangrur. | 31.00 |
| 51 | Providing HT/LT Line and Transformers in 17 Acre Development Scheme for ManshahI Nagar Scheme Sangrur. | 99.34 |
| 52 | Providing and Laying Interlocking tiles in Ravinder singh wali gali and branches in Jeevan Nagar, bhattal Colony Part -B in Kartarpura, Construction of Dharamshala inside uppli road, Providing & Laying interlocking tiles kor Singh house to Durga farm, premix carpet in school wali gali Bagguana and Providing & Installing Open gym/gym in various ward of nagar Counsil. | 241.31 |
| 53 | Providing & Laying interlocking tiles cannel to Dhan Singh, canal to Rajinder house bagguana, Construction of Dharamshala in Baghichi Wala Mandir, Repair/Renovation of Community Centre of Lehra Niwasi Sabha, Providing and Laying Interlocking tiles in bhattal | 185.02 |

| | | |
|---|---|---|
| | Colony , Kartarpura Sangrur.Part -A. | |
| 54 | Providing & Laying interlocking tiles in thailesh bagh, Branches of Kartarpura, side of canal, Hareri Road, Kartarpura, Sangrur. | 77.32 |
| 55 | Providing and Laying interlocking tiles in Jeevan Nagar various ward of nagar council, Repair/Renovation of Neel Kanth Dharamshala, Bazigar Dharamshala, Development of park at ram nagar Basti Sangrur. | 130.50 |
| 56 | Providing & Installing Submerbsile Pump in various wards, Repair/ Renovation and Construction of Dharamshala Thakurdwara, Providing and Laying interlocking tiles backside dhanak basti at ram Nagar, baba cloth house wali, preet nagar herreri road Sangrur. | 49.38 |
| 57 | Providing and fixing 4 No. RO System 250LPh in Zone ABC of Nagar Council Sangrur. | 22.00 |
| 58 | Providing/Supply of fogging machine in trust various scheme Sangrur. | 1.00 |
| 59 | Providing/laying/Supply delinetor in trust various scheme Sangrur. | 1.00 |
| 60 | P/L Interlocking tiles in gali no.1,3 and 3A of Uppli road, foothpath etc. brick work entrance wall grill work and paint etc. in parking of Maharaja ranjeet singh and boundary wall, flooring, electrical work and paint and white wash etc. in ground tubewell site in cks sangrur. | 122.94 |
| 61 | P/L interlocking tiles in gali no.2,4,branches of Uppli road and Construction and repair of Samshan ghatt krishanpura Sangrur. | 101.49 |
| 62 | P/L interlocking tiles in bhola singh and others harripura road/harreri road, pyara singh and prem singh wali gali and other punl colony and Construction and repair of shiva shakti Dharamshala sangrur. | 67.52 |
| 63 | P/L interlocking tiles smt. kamalapreet kaur and other harripura road/harreri road, prem chand to geeta rani wali gali and Construction of bazigar Dharamshala Sangrur. | 60.26 |
| 64 | P/L interlocking tiles in Kusht Ashram and Construction | 74.70 |

| | | |
|---|---|---|
| | of roads inside uppli road sangrur. | |
| 65 | P/L interlocking tiles in dr. kiran wali gali, p/l pc in vaious wards naagar council and construction of dharmshala and construction of roads in mns and cks sangrur. | 212.88 |
| 66 | P/L Interlocking tiles in Balbir singh and others Harripura/Harreri road, st.no.5 and branches in prem basti, supply of benches and construction/repair of dharmshala in various wards nagar council Sangrur. | 91.54 |
| 67 | Providing and Installing 4 No High mast lights in various wards of Nagar Council, Sangrur. | 24.90 |
| 68 | Providing and installing Swings(jhulla) in trIngle park in Captain karam singh nagar scheme sangrur. | 1.00 |
| 69 | Providing and installing Swings(jhulla) in trIngle park in Saheed Sewa singh thikriwala nagar scheme sangrur. | 1.00 |
| 70 | 40 Properties was auctioned during the year 2021-22 by Improvement Trust Sangrur. | |

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 37**

(ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ।)

---

**ਹਰੀਕੇ ਜੰਗਲੀ ਜੀਵ ਸੈਂਚੁਰੀ ਦੇ ਰਕਬੇ ਨੂੰ ਕਬਜ਼ਾ ਮੁਕਤ ਕਰਵਾਉਣਾ**

**45. ਸ਼੍ਰੀ ਵਿਕਰਮਜੀਤ ਸਿੰਘ ਚੌਧਰੀ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਹਰੀਕੇ ਜੰਗਲੀ ਜੀਵ ਸੈਂਚੁਰੀ ਦਾ ਕੁੱਲ ਰਕਬਾ ਕਿੰਨਾ ਹੈ ਅਤੇ ਇਸ ਵਿੱਚ ਜੰਗਲਾਤ ਅਧੀਨ ਕਿੰਨਾ ਰਕਬਾ ਹੈ;

(ਅ) ਕੀ ਇਹ ਠੀਕ ਹੈ ਕਿ ਉਕਤ ਸੈਂਚੁਰੀ ਦਾ ਵੱਡਾ ਹਿੱਸਾ ਨਜਾਇਜ਼ ਕਬਜ਼ੇ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ;

(ੲ) ਕੀ ਸਰਕਾਰ ਉਨ੍ਹਾਂ ਲੋਕਾਂ ਤੇ ਜਿਨ੍ਹਾਂ ਨੇ ਸੈਂਚੁਰੀ ਦੀ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ ਅਤੇ ਇਸ ਦੇ ਲਈ ਜ਼ਿੰਮੇਵਾਰ ਸਰਕਾਰੀ ਅਧਿਕਾਰੀਆਂ ਦੇ ਖਿਲਾਫ ਸਖਤ ਕਾਰਵਾਈ ਕਰੇਗੀ, ਜੇਕਰ ਅਜਿਹਾ ਨਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ;

(ਸ) ਸਰਕਾਰ ਵਲੋਂ ਹਰੀਕੇ ਜੰਗਲੀ ਜੀਵ ਸੈਂਚੁਰੀ ਦੇ ਕਰਬੇ ਨੂੰ ਕਬਜ਼ਾ ਮੁਕਤ ਕਰਨ ਲਈ ਚੁੱਕੇ ਗਏ ਅਤੇ ਚੁੱਕੇ ਜਾਣ ਵਾਲੇ ਕਦਮ ਕੀ ਹਨ?

**ਸ਼੍ਰੀ ਲਾਲ ਚੰਦ :** ਸ਼੍ਰੀਮਾਨ ਜੀ,

(ੳ) ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ: 34/7/99-ਐਫ.ਟੀ.4/16393 ਮਿਤੀ 18.11.1999 ਮੁਤਾਬਕ ਹਰੀਕੇ ਜੰਗਲੀ ਜੀਵ ਸੈਂਚੂਰੀ ਦਾ ਕੁੱਲ ਰਕਬਾ 86 ਵਰਗ ਕਿਲੋਮੀਟਰ ਹੈ, ਜੋ ਕਿ 8600 ਹੈਕਟਰ ਬਣਦਾ ਹੈ। ਇਸ ਵਿੱਚੋਂ 758 ਏਕੜ 5 ਕਨਾਲ 10 ਮਰਲੇ ਛੱਡ ਕੇ ਬਾਕੀ ਸਾਰਾ ਰਕਬਾ ਜੰਗਲਾਤ ਅਧੀਨ ਹੈ ।

(ਅ) ਵਿਭਾਗ ਦੇ ਰਿਕਾਰਡ ਅਨੁਸਾਰ ਸੰਨ 2006 ਤੋਂ ਪਹਿਲਾਂ 1237 ਏਕੜ 5 ਕਨਾਲ 10 ਮਰਲੇ ਰਕਬਾ ਨਜਾਇਜ਼ ਕਬਜੇ ਅਧੀਨ ਸੀ। ਇਸ ਵਿੱਚੋਂ ਵਣ ਵਿਭਾਗ ਵੱਲੋਂ ਸਮੇਂ-ਸਮੇਂ ਤੇ ਕਾਰਵਾਈ ਕਰਦਿਆਂ ਹੋਇਆਂ 479 ਏਕੜ ਰਕਬੇ ਤੋਂ ਨਜਾਇਜ਼ ਕਬਜ਼ਾ ਛੁੱਡਵਾ ਲਿਆ ਗਿਆ ਹੈ।

(ੲ) ਜੰਗਲੀ ਜੀਵ ਸੈਂਚੂਰੀ ਹਰੀਕੇ ਦੇ 758 ਏਕੜ 5 ਕਨਾਲ 10 ਮਰਲੇ ਤੇ ਜੋ ਕਬਜ਼ਾ ਬਰਕਰਾਰ ਹੈ, ਉਸ ਦੇ 48 ਨੰ ਨਜਾਇਜ਼ ਕਾਬਜ਼ਕਾਰੀਆਂ ਖਿਲਾਫ 48 ਕੇਸ ਪੱਟੀ, ਜ਼ੀਰਾ ਅਤੇ ਸੁਲਤਾਨਪੁਰ ਲੋਧੀ ਦੀਆਂ ਵੱਖ-ਵੱਖ ਮਾਨਯੋਗ ਅਦਾਲਤਾਂ ਵਿੱਚ ਕੋਰਟ ਕੇਸ ਲਗਾਏ ਗਏ ਹਨ। ਵਿਭਾਗ ਵੱਲੋਂ ਆਪਣੇ ਕਰਮਚਾਰੀ ਸ਼੍ਰੀ ਰਾਮ ਪ੍ਰਕਾਸ਼, ਵਣ ਗਾਰਡ ਦੇ ਖਿਲਾਫ ਕਾਰਵਾਈ ਕਰਦੇ ਹੋਏ ਵਣ ਮੰਡਲ ਅਫਸਰ (ਜੰਗਲੀ ਜੀਵ), ਫਿਰੋਜ਼ਪੁਰ ਦੇ ਪੱਤਰ ਨੰਬਰ 4234 ਮਿਤੀ 14.03.2019 ਰਾਹੀਂ ਪੰਜਾਬ ਸਿਵਲ ਸੇਵਾਵਾਂ (ਦੰਡ ਅਤੇ ਅਪੀਲ) ਨਿਯਮਾਂਵਲੀ 1970 ਦੇ ਰੂਲ 8 ਅਧੀਨ ਦੋਸ਼ ਸੂਚੀ ਜਾਰੀ ਕੀਤੀ ਗਈ ਸੀ ਪ੍ਰੰਤੂ ਇਹ ਕਰਮਚਾਰੀ ਵਿਭਾਗੀ ਇੰਨਕੁਆਰੀ ਵਿੱਚ ਦੋਸ਼ ਮੁਕਤ ਹੋ ਗਿਆ ਸੀ।

ਸੈਂਚੂਰੀ ਦੀ ਅਧਿਸੂਚਨਾ ਹੋਣ ਮੱਗਰੋਂ ਕਰਮਚਾਰੀਆਂ ਵੱਲੋਂ ਕਬਜੇ ਹਟਾਏ ਜਾ ਰਹੇ ਹਨ ।

(ਸ) ਵਿਭਾਗ ਵਲੋ ਨਜਾਇਜ਼ ਕਾਬਜਕਾਰੀਆਂ ਵਿਰੁਧ ਵੱਖ-2 ਅਦਾਲਤਾਂ ਵਿੱਚ ਕੋਰਟ ਕੇਸ ਲਗਾਏ ਹਨ, ਜਿਨ੍ਹਾਂ ਦਾ ਫੈਸਲਾ ਹੋਣ ਉਪਰੰਤ ਨਜਾਇਜ਼ ਕਬਜ਼ਾ ਛੁਡਵਾਉਣ ਲਈ ਰੂਲਾਂ ਅਨੁਸਾਰ ਬਣਦੀ ਢੁੱਕਵੀਂ

ਕਾਰਵਾਈ ਅਮਲ ਵਿੱਚ ਲਿਆਂਦੀ ਜਾਵੇਗੀ। ਵਿਭਾਗ ਵੱਲੋਂ ਹਰੀਕੇ ਜੰਗਲੀ ਜੀਵ ਸੈਂਚੂਰੀ ਦੇ ਰਕਬੇ ਦੀ ਨਿਸ਼ਾਨਦੇਹੀ ਕਰਵਾਉਣ ਲਈ ਮਾਲ ਵਿਭਾਗ ਨਾਲ ਤਾਲਮੇਲ ਕੀਤਾ ਜਾ ਰਿਹਾ ਹੈ ਅਤੇ ਸੈਂਚੂਰੀ ਦੇ ਵਿੱਚ ਜੋ ਰਕਬਾ ਨਜਾਇਜ਼ ਕਬਜ਼ੇ ਅਧੀਨ ਹੈ, ਉਸ ਨੂੰ ਛੁਡਾਇਆ ਜਾ ਰਿਹਾ ਹੈ।

---

**ਨਜਾਇਜ਼ ਕਬਜ਼ਿਆਂ ਅਧੀਨ ਪੰਚਾਇਤੀ/ਸ਼ਾਮਲਾਟ ਜ਼ਮੀਨ ਦੀ ਕੀਮਤ**

**46. ਸ਼੍ਰੀ ਵਿਕਰਮਜੀਤ ਸਿੰਘ ਚੌਧਰੀ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿੱਚ ਨਜਾਇਜ਼ ਕਬਜ਼ਿਆਂ ਅਧੀਨ ਪੰਚਾਇਤ/ਸ਼ਾਮਲਾਟ ਜ਼ਮੀਨ ਦੀ ਕੀਮਤ ਕੀ ਹੈ;

(ਅ) ਸਰਕਾਰ ਦੁਆਰਾ ਅਜਿਹੀ ਜ਼ਮੀਨ ਕਬਜ਼ਾ ਧਾਰਕਾਂ ਤੋਂ ਛੁਡਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ;

(ੲ) ਇਸ ਸਾਲ ਹੁਣ ਤੱਕ ਨਜਾਇਜ਼ ਕਬਜ਼ਿਆਂ ਤੋਂ ਛੁਡਾਈ ਗਈ ਜ਼ਮੀਨ ਦੀ ਕੁੱਲ ਕੀਮਤ ਕੀ ਹੈ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ :** ਸ਼੍ਰੀਮਾਨ ਜੀ,

(ੳ) ਰਾਜ ਵਿੱਚ ਨਜਾਇਜ਼ ਕਬਜ਼ਿਆਂ ਅਧੀਨ ਪੰਚਾਇਤ/ਸ਼ਾਮਲਾਟ ਜ਼ਮੀਨ ਦੀ ਕੀਮਤ ਏਰੀਆ ਟੂ ਏਰੀਆ ਜ਼ਮੀਨ ਦੇ ਰੇਟਾਂ ਅਨੁਸਾਰ ਹੈ।

(ਅ) ਕਬਜਾ ਧਾਰਕਾਂ ਤੋਂ ਕਾਨੂੰਨੀ ਪ੍ਰੀਕ੍ਰਿਆ ਅਪਣਾ ਕੇ ਕਬਜ਼ੇ ਛੁਡਵਾਏ ਜਾ ਰਹੇ ਹਨ।

(ੲ) ਹੁਣ ਤੱਕ 5800 ਏਕੜ ਰਕਬੇ ਤੋਂ ਨਜਾਇਜ਼ ਕਬਜਾ ਹਟਾਇਆ ਗਿਆ ਹੈ, ਜਿਸ ਦੀ ਔਸਤਨ ਕੀਮਤ 30 ਲੱਖ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਲਗਭਗ 1740 ਕਰੋੜ ਰੁਪਏ ਬਣਦੀ ਹੈ।

---

**ਸਰਕਾਰੀ ਆਈ.ਟੀ.ਆਈ ਸਿੰਘਪੁਰਾ ਵਿੱਚ ਨਵਾਂ ਸਟਾਫ,**

**ਨਵੀਆਂ ਟਰੇਡਜ਼ ਅਤੇ ਡੀ.ਡੀ.ਓ ਪਾਵਰਾਂ ਦੇਣਾ**

**59. ਸ਼੍ਰੀ ਦਿਨੇਸ਼ ਕੁਮਾਰ ਚੱਢਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਰੋਪੜ ਦੀ ਸਰਕਾਰੀ ਆਈ.ਟੀ.ਆਈ, ਸਿੰਘਪੁਰਾ ਵਿੱਚ ਨਵਾਂ ਸਟਾਫ, ਨਵੀਆਂ ਟਰੇਡਜ਼, ਡੀ.ਡੀ.ਓ ਪਾਵਰਾਂ ਦੇਣ ਲਈ ਸਰਕਾਰ ਵਲੋਂ ਕੋਈ ਕਦਮ ਚੁੱਕੇ ਜਾ ਰਹੇ ਹਨ; ਜੇਕਰ ਹਾਂ ਤਾਂ ਵੇਰਵੇ ਦਿੱਤੇ ਜਾਣ?

**ਸ਼੍ਰੀ ਭਗਵੰਤ ਮਾਨ :** ਹਾਂ ਜੀ, ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾਂ, ਸਿੰਘਪੁਰਾ ਲਈ 26 ਰੈਗੂਲਰ ਅਸਾਮੀਆਂ ਦੀ ਰਚਨਾ ਦੀ ਪ੍ਰਵਾਨਗੀ ਮਾਨਯੋਗ ਮੰਤਰੀ ਮੰਡਲ ਵਲੋਂ ਮਿਤੀ 18-06-2021 ਨੂੰ ਹੋਈ ਮੀਟਿੰਗ ਵਿੱਚ ਦੇ ਦਿੱਤੀ ਗਈ ਹੈ। ਮਾਨਯੋਗ ਮੰਤਰੀ ਮੰਡਲ ਦੀ ਪ੍ਰਵਾਨਗੀ ਦੇ ਸਨਮੁੱਖ ਆਸਾਮੀਆਂ ਦੀ ਨੋਟੀਫਿਕੇਸ਼ਨ ਜਾਰੀ ਕਰਨ ਹਿੱਤ ਕਾਰਵਾਈ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਨੋਟੀਫਿਕੇਸ਼ਨ ਜਲਦ ਹੀ ਜਾਰੀ ਕਰ ਦਿੱਤੀ ਜਾਵੇਗੀ। ਨੋਟੀਫਿਕੇਸ਼ਨ ਜਾਰੀ ਹੋਣ ਉਪਰੰਤ ਸੰਸਥਾਂ ਵਿਖੇ ਰੈਗੂਲਰ ਸਟਾਫ ਮੁਹੱਈਆ ਕਰਵਾਉਣ ਹਿੱਤ ਕਾਰਵਾਈ ਆਰੰਭ ਕਰ ਦਿੱਤੀ ਜਾਵੇਗੀ ਅਤੇ ਡੀ.ਡੀ.ਓ. ਪਾਵਰਾਂ ਵੀ ਦੇ ਦਿੱਤੀਆਂ ਜਾਣਗੀਆਂ। ਸਟਾਫ ਦੀ ਭਰਤੀ ਉਪਰੰਤ ਸੰਸਥਾਂ ਦੇ ਇੰਸਟੀਚਿਊਟ ਡਿਵੈਂਲਪਮੈਂਟ ਪਲਾੱਨ (IDP) ਅਨੁਸਾਰ 11 ਨਵੀਆਂ ਟ੍ਰੇਡਾਂ ਚਲਾ ਦਿੱਤੀਆਂ ਜਾਣਗੀਆਂ ਅਤੇ ਟ੍ਰੇਡਾਂ ਦੀ ਨੈਸ਼ਨਲ ਕੌਂਸਿਲ ਆੱਫ ਵੋਕੇਸ਼ਨਲ ਟ੍ਰੇਨਿੰਗ (NCVT) ਨਾਲ ਐਫੀਲੀਏਸ਼ਨ ਕਰਵਾਉਣ ਸਬੰਧੀ ਕਾਰਵਾਈ ਆਰੰਭ ਕਰ ਦਿੱਤੀ ਜਾਵੇਗੀ।

---

## ਪੰਜਾਬ ਨੰਬਰਦਾਰ ਯੂਨੀਅਨ ਦੀਆਂ ਮੁੱਖ ਮੰਗਾਂ ਮੰਨਣਾ

**71. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਪੰਜਾਬ ਨੰਬਰਦਾਰ ਯੂਨੀਅਨ ਦੀਆਂ ਮੁੱਖ ਮੰਗਾਂ ਮੰਨਣ ਲਈ ਅਤੇ ਵਧੀਆ ਸੇਵਾਵਾਂ ਨਿਭਾਉਣ ਵਾਲੇ ਨੰਬਰਦਾਰਾਂ ਨੂੰ 15 ਅਗਸਤ ਅਤੇ 26 ਜਨਵਰੀ ਨੂੰ ਸਨਮਾਨਿਤ ਕਰਨ ਲਈ ਤਿਆਰ ਹੈ; ਜੇਕਰ ਹਾਂ ਤਾਂ ਅਜਿਹਾ ਕਦੋਂ ਤੱਕ ਕਰ ਦਿੱਤਾ ਜਾਵੇਗਾ?

ਸ਼੍ਰੀ ਬ੍ਰਮ ਸ਼ੰਕਰ : ਹਾਂ ਜੀ, ਨੰਬਰਦਾਰੀ ਯੂਨੀਅਨ ਵਲੋਂ ਸਮੇਂ ਸਮੇਂ ਤੇ ਦਿਤੀਆਂ ਜਾਂਦੀਆਂ ਮੁੱਖ ਮੰਗਾਂ ਨੂੰ ਵਿਚਾਰ ਲਿਆ ਜਾਵੇਗਾ। ਜਿਥੋਂ ਤੱਕ ਨੰਬਰਦਾਰਾ ਨੂੰ 15 ਅਗਸਤ ਅਤੇ 26 ਜਨਵਰੀ ਤੇ ਨੰਬਰਦਾਰਾਂ ਨੂੰ ਸਨਮਾਨਿਤ ਕਰਨ ਦਾ ਸਬੰਧ ਹੈ ਇਸ ਸਬੰਧੀ ਆਮ ਰਾਜ ਪ੍ਰਬੰਧ ਵਿਭਾਗ ਵੱਲੋਂ ਸਮੇ ਸਮੇ ਤੇ ਹਦਾਇਤਾਂ ਜਾਰੀ ਕੀਤੀਆਂ ਜਾਦੀਆਂ ਹਨ ਅਤੇ ਇਹਨਾਂ ਹਦਾਇਤਾ ਮੁਤਾਬਕ ਅਧਿਕਾਰੀਆਂ/ਕਰਮਚਾਰੀਆ ਨੂੰ ਸਨਮਾਨਤ ਕਰਨ ਲਈ ਵੱਖਵੱਖ ਪੱਧਰਾਂ ਤੇ ਵਿਚਾਰਿਆ ਜਾਂਦਾ ਹੈ- ਹੈ।

---

## ਖੇਤੀ ਲਈ ਨਹਿਰੀ ਸਿੰਜਾਈ ਦੇ ਪੁਖਤਾ ਪ੍ਰਬੰਧ ਕਰਨੇ

**75. ਸਰਦਾਰ ਲਾਭ ਸਿੰਘ ਉਗੋਕੇ :** ਕੀ ਸਮਾਜਿਕ ਨਿਆਂ ਅਧਿਕਾਰਤਾ ਤੇ ਘੱਟ ਗਿਣਤੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਧਰਤੀ ਹੇਠਲੇ ਪਾਣੀ ਨੂੰ ਧਿਆਨ ਵਿੱਚ ਰੱਖਦੇ ਹੋਹੇ ਖੇਤੀ ਲਈ ਨਹਿਰੀ ਸਿੰਜਾਈ ਦੇ ਪੁਖਤਾ ਪ੍ਰਬੰਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ ?

ਸ਼੍ਰੀ ਬ੍ਰਮ ਸ਼ੰਕਰ : ਹਾਂ ਜੀ, ਧਰਤੀ ਹੇਠਲੇ ਪਾਣੀ ਨੂੰ ਧਿਆਨ ਵਿੱਚ ਰੱਖਦੇ ਹੋਏ ਖੇਤੀ ਲਈ ਨਹਿਰੀ ਸਿੰਚਾਈ ਦੇ ਪੁਖਤਾ ਪ੍ਰਬੰਧ ਕਰਨ ਦੀ ਤਜਵੀਜ਼ ਵਿਚਾਰ ਅਧੀਨ ਹੈ। ਪੰਜਾਬ ਵਿੱਚ 14500 ਕਿਲੋਮੀਟਰ ਦੇ ਨਹਿਰੀ ਢਾਂਚੇ ਦੇ ਅਧੀਨ 30.88 ਲੱਖ ਹੈਕਟੇਅਰ ਰਕਬਾ ਪੈਂਦਾ ਹੈ। ਇਹ ਨਹਿਰੀ ਢਾਂਚਾ ਪੁਰਾਣਾ ਹੋਣ ਕਰਕੇ ਹਰ ਸਾਲ ਨਹਿਰਾਂ ਦੀ ਪ੍ਰਾਥਮਿਕਤਾ ਅਤੇ ਬਜਟ ਉਪਬੰਧਤਾ ਅਨੁਸਾਰ ਨਹਿਰਾਂ ਦਾ ਨਵੀਨੀਕਰਨ ਕੀਤਾ ਜਾਂਦਾ ਹੈ ਤਾਂ ਜੋ ਨਹਿਰਾਂ ਦੀ ਟੇਲਾਂ ਤੱਕ ਪਾਣੀ ਪਹੁੰਚ ਸਕੇ ਅਤੇ ਖੇਤਾਂ ਲਈ ਧਰਤੀ ਹੇਠਲਾ ਪਾਣੀ ਘੱਟ ਤੋਂ ਘੱਟ ਵਰਤਿਆ ਜਾਵੇ। ਇਸ ਤੋਂ ਇਲਾਵਾ ਨਹਿਰੀ ਖਾਲਾਂ ਦਾ ਨਵੀਨੀਕਰਨ ਦਾ ਕੰਮ ਬਜਟ ਉਪਬੰਧਤਾ ਅਨੁਸਾਰ ਕਰਵਾਇਆ ਜਾਂਦਾ ਹੈ।

---

## ਐਸ.ਸੀ ਉਮੀਦਵਾਰਾਂ ਨੂੰ ਨੌਕਰੀ ਅਪਲਾਈ ਕਰਨ ਸਮੇਂ ਫੀਸ ਵਿੱਚ ਛੋਟ ਦੇਣਾ

**76. ਸਰਦਾਰ ਲਾਭ ਸਿੰਘ ਉਗੋਕੇ :** ਕੀ ਸਮਾਜਿਕ ਨਿਆਂ ਅਧਿਕਾਰਤਾ ਤੇ ਘੱਟ ਗਿਣਤੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਉਮੀਦਵਾਰ ਨੂੰ ਸਰਕਾਰੀ ਨੌਕਰੀ ਲਈ ਅਪਲਾਈ ਕਰਨ ਸਮੇਂ ਫੀਸਾਂ ਦਾ ਭੁਗਤਾਨ ਕਰਨਾ ਪੈਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਫੀਸ ਮਾਫ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ ?

**ਡਾਕਟਰ ਬਲਜੀਤ ਕੌਰ** : ਸਰਕਾਰੀ ਨੌਕਰੀ ਲਈ ਅਪਲਾਈ ਕਰਨ ਸਮੇਂ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਉਮੀਦਵਾਰ ਤੋਂ ਆਮ ਫੀਸ ਦਾ one fourth ਹਿੱਸਾ ਲਿਆ ਜਾਂਦਾ ਹੈ। ਫੀਸ ਮਾਫ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਸਾਲ 2002 ਤੋਂ 2022 ਹੁਣ ਤੱਕ ਮਾਈਨਿੰਗ (ਰੇਤਾ ਅਤੇ ਬਜਰੀ) ਦੇ ਵੇਰਵੇ

**77. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਕੀ ਮਾਈਨਜ਼ ਅਤੇ ਜਿਆਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿੱਚ ਵਿਤੀ ਸਾਲ 2002–2003 ਤੋਂ 2021–2022 ਤੱਕ ਮਾਈਨਿੰਗ (ਰੇਤਾ ਅਤੇ ਬਜਰੀ) ਤੋਂ ਸਾਲਵਾਰ ਕਿੰਨਾ–ਕਿੰਨਾ ਮਾਲੀਆ ਇਕੱਤਰ ਕਰਨ ਦਾ ਟੀਚਾ ਮਿੱਥਿਆ ਅਤੇ ਕਿੰਨਾ ਇਕੱਤਰ ਹੋਇਆ ਸੀ ਅਤੇ ਸਾਲ 2022–23 ਵਿੱਚ ਮਾਈਨਿੰਗ ਤੋਂ ਕਿੰਨੀ ਆਮਦਨ ਇਕੱਤਰ ਕਰਨ ਦਾ ਟੀਚਾ ਮਿੱਥਿਆ ਗਿਆ ਹੈ;

(ਅ) ਕੀ ਰਾਜ ਵਲੋਂ ਇਸ ਸਮੇਂ ਲੋਕਾਂ ਨੂੰ ਘਰੇਲੂ ਅਤੇ ਕਮਰਸ਼ੀਅਲ ਵਰਤੋਂ ਲਈ ਵੱਖ ਵੱਖ ਕਿਸਮ ਦੇ ਰੇਤਾ ਅਤੇ ਬਜਰੀ ਦੀ ਸਪਲਾਈ ਡਿਮਾਂਡ ਅਨੁਸਾਰ ਮੁਹੱਈਆ ਕਰਵਾਈ ਜਾ ਰਹੀ ਹੈ ਅਤੇ ਰੇਤਾ ਤੇ ਬਜਰੀ ਦੇ ਮੌਜੂਦਾ ਰੇਟ ਕੀ–ਕੀ ਹਨ; ਕੀ ਸਰਕਾਰ ਇਨ੍ਹਾਂ ਰੇਟਾਂ ਨੂੰ ਘੱਟ ਕਰਨ ਦੀ ਕਿਸੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ; ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਹਰਜੋਤ ਸਿੰਘ ਬੈਂਸ :**

(ੳ) ਰਾਜ ਨੂੰ ਵਿੱਤੀ 2002-03 ਤੋਂ 2021-22 ਤੱਕ ਮਾਈਨਿੰਗ (ਰੇਤਾ ਅਤੇ ਬਜਰੀ) ਤੋਂ ਹੇਠ ਦਰਸਾਏ ਅਨੁਸਾਰ ਮਾਲੀਆ ਇੱਕਤਰ ਹੋਇਆ ਹੈ :-

| ਸਾਲ | ਰਾਜ ਨੂੰ ਮਾਈਨਿੰਗ (ਰੇਤਾ ਅਤੇ ਬਜਰੀ) ਤੋਂ ਸਾਲ ਵਾਰ ਕਿੰਨ੍ਹਾਂ-ਕਿੰਨ੍ਹਾਂ ਮਾਲੀਆਂ ਇਕਤਰ ਕਰਨ ਦਾ ਟਿੱਚਾ ਸੀ (ਕਰੋੜਾਂ ਵਿੱਚ) | ਰਾਜ ਨੂੰ ਮਾਈਨਿੰਗ (ਰੇਤਾ ਅਤੇ ਬਜਰੀ) ਤੋਂ ਇਕਤਰ ਹੋਇਆ ਮਾਲੀਆਂ (ਕਰੋੜਾਂ ਵਿੱਚ) |
|---|---|---|
| 2002-2003 | - | 7.06 |
| 2003-2004 | - | 11.27 |
| 2004-2005 | - | 11.27 |
| 2005-2006 | - | 11.27 |
| 2006-2007 | - | 11.27 |

| | | |
|---|---|---|
| 2007-2008 | - | 13.90 |
| 2008-2009 | - | 35.38 |
| 2009-2010 | - | 36.01 |
| 2010-2011 | - | 61.19 |
| 2011-2012 | - | 36.21 |
| 2012-2013 | - | 19.23 |
| 2013-2014 | - | 43.84 |
| 2014-2015 | - | 86.44 |
| 2015-2016 | - | 56.64 |
| 2016-2017 | - | 42.08 |
| 2017-2018 | 145 | 123.5 |
| 2018-2019 | 400 | 38 |
| 2019-2020 | 300 | 110.64 |
| 2020-2021 | 311 | 178 |
| 2021-2022 | 228 | 150 |
| Total | **1384** | **1083.2** |

(ਅ) ਸਰਕਾਰ ਵੱਲੋਂ ਇਸ ਸਮੇਂ ਲੋਕਾਂ ਨੂੰ ਘਰੇਲੂ ਅਤੇ ਕਮਰਸ਼ੀਅਲ ਵਰਤੋਂ ਲਈ ਵੱਖ-ਵੱਖ ਕਿਸਮ ਦੀ ਰੇਤਾ ਤੇ ਬਜਰੀ ਦੀ ਸਪਲਾਈ ਡਿਮਾਂਡ ਅਨੁਸਾਰ ਮੁਹੱਈਆ ਕਰਵਾਉਣ ਦੇ ਪੂਰਜੋਰ ਉਪਰਾਲੇ ਕੀਤੇ ਜਾ ਰਹੇ ਹਨ। ਜਿਹੜੇ ਬਲਾਕਾਂ ਦੇ ਠੇਕੇ ਰੱਦ ਕਰ ਦਿੱਤੇ ਗਏ ਹਨ, ਉੱਥੇ ਨਿਕਾਸੀ ਅਤੇ ਟਰਾਸਪੋਰਟੇਸ਼ਨ ਦੇ ਨਵੇਂ ਟੈਂਡਰ ਲਗਾ ਦਿੱਤੇ ਗਏ ਹਨ (ਜਿਲ੍ਹਾ ਅੰਮ੍ਰਿਤਸਰ, ਫਿਰੋਜ਼ਪੁਰ ਅਤੇ ਮੋਗਾ)। ਇਸ ਤੋਂ ਇਲਾਵਾ ਸਰਕਾਰ ਵੱਲੋਂ ਨਵੀਂ ਸੈਂਡ ਮਾਈਨਿੰਗ ਨੀਤੀ ਅਤੇ ਕਰੈਸ਼ਰ ਨੀਤੀ ਤੇ ਵਿਚਾਰ ਅਧੀਨ ਹੈ, ਜਿਸ ਵਿੱਚ ਰੇਤੇ ਅਤੇ ਬਜਰੀ ਦੇ ਰੇਟਾਂ ਨੂੰ ਘੱਟ ਕਰਨ ਸਬੰਧੀ ਵਿਚਾਰਿਆ ਜਾਵੇਗਾ ।

ਪੰਜਾਬ ਰਾਜ ਵਿੱਚ ਰੇਤੇ ਦੇ ਮੋਜੂਦਾ ਰੇਟ 16/- ਰੁਪਏ ਤੋਂ 37/- ਰੁਪਏ ਤੱਕ ਹਨ ਅਤੇ ਬਜਰੀ ਦੇ ਮੌਜੂਦਾ ਰੇਟ 14/- ਰੁਪਏ ਤੋਂ 38/- ਰੁਪਏ ਤੱਕ ਹਨ ।

ਸਰਕਾਰ ਵੱਲੋਂ ਰੇਟਾਂ ਨੂੰ ਘੱਟ ਕਰਨ ਲਈ ਰੇਤੇ ਅਤੇ ਬਜਰੀ ਦੀ ਆਨਲਾਈਨ ਪੋਰਟਲ ਰਾਹੀਂ 5.5 ਰੁਪਏ ਪ੍ਰਤੀ ਫੁੱਟ ਪਿਟ ਹੈਡ ਤੇ ਸੇਲ ਕੀਤੀ ਜਾ ਰਹੀ ਹੈ।

---

## MATTERS RAISED DURING ZERO HOUR

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ)** : ਸਪੀਕਰ ਸਾਹਿਬ, ਮੈਂ ਚਾਹੁੰਦਾ ਸੀ ਕਿ ਅੱਜ ਜਦੋਂ ਬਜਟ ਤੇ ਬੋਲਾਂਗਾ ਤਾਂ ਬਸ ਸਟੈਂਡਾਂ ਬਾਰੇ ਵਿਸਥਾਰ ਪੂਰਵਕ ਵੇਰਵਾ ਦੇਵਾਂਗਾ। ਕਲ੍ਹ ਵੀ 106 ਬਸ ਸਟੈਂਡਾਂ ਦੀ ਗੱਲ ਕੀਤੀ ਹੈ, ਮੈਂ ਉਨ੍ਹਾਂ ਬਾਰੇ ਲਿਖ ਕੇ ਲਿਆਇਆ ਸੀ। ਜੋ ਮੰਤਰੀ ਸਾਹਿਬ ਨੇ ਕਿਹਾ ਹੈ, ਪਤਾ ਨਹੀਂ ਮੰਤਰੀ ਸਾਹਿਬ ਨੇ ਇਹ ਗੱਲ ਕਿਵੇਂ ਕਹਿ ਦਿੱਤੀ, ਇਹ ਥਾਵਾਂ ਪੰਚਾਇਤਾਂ ਕੋਲ ਸਨ। ਪੰਚਾਇਤ ਸੰਮਤੀਆਂ/ਪੰਚਾਇਤ ਵਿਭਾਗ ਨੇ 400 ਕਰੋੜ ਰੁਪਏ ਦਾ ਲੋਨ ਲਿਆ ਹੋਇਆ ਸੀ, ਜਿਹੜਾ ਕਿ ਮੇਰੇ ਮੰਤਰੀ ਬਣਨ ਤੋਂ ਪਹਿਲਾਂ ਦਾ ਸੈਂਕਸ਼ਨਡ ਸੀ ਅਤੇ ਜਿਸ ਰਾਹੀਂ ਅਸੀਂ 106 ਬਸ ਸਟੈਂਡਾਂ ਦਾ ਨਿਰਮਾਣ ਅਤੇ ਨਵੀਨੀਕਰਨ ਕਰਨਾ ਸੀ। ਜਿਹੜਾ ਕਲ੍ਹ ਇਨ੍ਹਾਂ ਨੇ ਬਜਟ ਦੀ ਸਪੀਚ ਵਿੱਚ ਕਿਹਾ ਗਿਆ ਹੈ, ਇਨ੍ਹਾਂ ਵਲੋਂ ਪੁਰਾਣਾ ਹੀ ਕਾਪੀ ਅਤੇ ਕੱਟਪੇਸਟ ਕਰ ਦਿੱਤਾ ਗਿਆ ਹੈ। ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ, ਪਤਾ ਨਹੀਂ ਮੰਤਰੀ ਸਾਹਿਬ ਨੇ ਇਨ੍ਹਾਂ ਨੂੰ ਜਾਣਕਾਰੀ ਕਿਉਂ ਨਹੀਂ ਦਿੱਤੀ, ਇਹ ਜਿਹੜੀ ਨੀਂਹ ਪੱਥਰ ਦੀ ਗੱਲ ਕਰਦੇ ਹਨ, ਮੈਂ ਇਸ ਗੱਲ ਦਾ ਸਦਨ ਦੀ ਫਲੋਰ ਤੇ ਯਕੀਨ ਦਿਵਾਉਂਦਾ ਹਾਂ ਜਾਂ ਤਾਂ ਇਹ ਮਾਫੀ ਮੰਗ ਲੈਣ, ਜਿਹੜਾ ਪੱਥਰ ਲਗਾਇਆ ਗਿਆ ਹੈ, ਉਸ ਦੇ ਪੈਸੇ ਵੀ ਦਿੱਤੇ ਗਏ ਹਨ ਅਤੇ ਪੱਥਰ ਉਥੇ ਹੀ ਲਗਾਇਆ ਗਿਆ ਹੈ, ਜਿੱਥੇ ਪਹਿਲਾਂ ਪੈਸਿਆਂ ਦਾ ਬੰਦੋਬਸਤ ਕੀਤਾ ਗਿਆ ਸੀ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਜ਼ੀਰੋ ਆਵਰ ਚੱਲ ਰਿਹਾ ਹੈ ਅਤੇ ਮੈਂ ਮਾਨਯੋਗ ਮੈਂਬਰ ਸਾਹਿਬਾਨਾਂ ਨੂੰ ਕਹਿਣਾ ਚਾਹੁੰਦਾ ਹਾਂ....(ਵਿਘਨ, ਸ਼ੋਰ) ਬੈਠੋ ਜੀ। ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ।(ਵਿਘਨ, ਸ਼ੋਰ) ਮੰਤਰੀ ਜੀ, ਤੁਸੀਂ ਵੀ ਕਿਰਪਾ ਕਰਕੇ ਬੈਠੋ। ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ ਅਤੇ ਉਹ ਜ਼ੀਰੋ ਆਵਰ ਵਿੱਚ ਕੁਝ ਕਹਿਣਾ ਚਾਹੁੰਦੇ ਹਨ।(ਵਿਘਨ, ਸ਼ੋਰ) ਤੁਹਾਡੇ ਕੋਲ ਬਹੁਤ ਸਮਾਂ ਹੈ।(ਵਿਘਨ, ਸ਼ੋਰ) ਮੈਂ ਮਾਨਯੋਗ ਮੈਂਬਰ ਸਾਹਿਬਾਨਾਂ ਨੂੰ ਬੇਨਤੀ ਕਰਦਾ ਹਾਂ ਕਿ ਬੈਠੋ। ਧਾਲੀਵਾਲ ਸਾਹਿਬ, ਕਿਰਪਾ ਕਰਕੇ ਬੈਠੋ। ਰਾਜਾ ਜੀ, ਤੁਸੀਂ ਵੀ ਬੈਠੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ)** : ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਇੰਪਾਰਟੈਂਟ ਮੈਟਰ ਵਾਸਤੇ ਖੜ੍ਹਾ ਹੋਇਆ ਹਾਂ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਬਾਜਵਾ ਸਾਹਿਬ, ਇਕ ਮਿੰਟ ਜੀ। ਇਹ ਹਾਊਸ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਅਤੇ ਦੁਖ ਦਰਦ ਨੂੰ ਵਿਅਕਤ ਕਰਨ ਵਾਸਤੇ ਹੈ। ਕਿਰਪਾ ਕਰਕੇ ਆਪਾਂ ਰੌਲੇ-ਰੱਪੇ ਵਿੱਚ ਸਮਾਂ ਜ਼ਾਇਆ ਨਹੀਂ ਕਰਨਾ। ਹਾਂ ਜੀ, ਬਾਜਵਾ ਸਾਹਿਬ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਬਹੁਤ ਮਿਹਰਬਾਨੀ, ਸਪੀਕਰ ਸਾਹਿਬ। ਜਿਸ ਮਸਲੇ ਵਾਸਤੇ ਮੈਂ ਤੁਹਾਡੇ ਸਾਮ੍ਹਣੇ ਜਾਂ ਹਾਊਸ ਸਾਮ੍ਹਣੇ ਆਪਣੀ ਗੱਲ ਪੇਸ਼ ਕਰਨ ਲੱਗਿਆ ਹਾਂ, ਉਹ ਇਹ ਹੈ ਕਿ ਪਿਛਲੇ ਦਿਨਾਂ ਵਿੱਚ ਗੌਰਮਿੰਟ ਆਫ ਇੰਡੀਆ ਨੇ ਇਕ ਨਵੀਂ ਸਕੀਮ ਲਿਆਂਦੀ ਹੈ ਅਤੇ ਪਤਾ ਨਹੀਂ ਕੀ ਸੋਚ-ਸਮਝ ਕੇ ਲਿਆਂਦੀ ਹੈ ਪਰ ਅਨਫਾਰਚੁਨੇਟਲੀ ਇਹ ਸਾਰੇ ਦੇਸ਼ ਦੇ ਨੌਜਵਾਨਾਂ ਦੀ ਸੋਚ ਦੇ ਖਿਲਾਫ ਹੈ। ਪ੍ਰਾਈਮੈਰਿਲੀ ਪੰਜਾਬ ਸੂਬੇ ਦੇ, ਇਕ ਵਕਤ ਸੀ ਅੰਗਰੇਜ਼ਾਂ ਦੇ ਟਾਈਮ ਜਾਂ ਜਦੋਂ ਦੇਸ਼ ਅਜ਼ਾਦ ਹੋਇਆ ਸੀ, ਹਿੰਦੁਸਤਾਨ ਦੀਆਂ ਆਰਮਡ ਫੋਰਸਿਜ਼ ਭਾਵੇਂ ਆਰਮੀ ਹੋਵੇ, ਏਅਰ ਫੋਰਸ ਹੋਵੇ ਜਾਂ ਨੇਵੀ ਵਿੱਚ, ਪੰਜਾਬ ਦੇ ਤਕਰੀਬਨ 20% ਨੌਜਵਾਨ ਵੀਰ ਜਾਂਦੇ ਸੀ। ਆਹਿਸਤਾ ਆਹਿਸਤਾ ਸਰਕਾਰਾਂ ਨੇ ਪਾਲਿਸੀਜ਼ ਬਦਲੀਆਂ ਅਤੇ ਇਸ ਨੂੰ ਪਾਪੂਲੇਸ਼ਨ ਬੇਸਡ ਕਰ ਦਿੱਤਾ। ਅੱਜ ਆਰਮਡ ਫੋਰਸਿਜ਼ ਵਿੱਚ ਸਾਡੀ ਭਰਤੀ 7.8% ਹੈ ਪਰ ਹੁਣ ਜਿਹੜੀ ਪਾਲਿਸੀ ਸੈਂਟਰ ਗੌਰਮਿੰਟ ਲੈ ਕੇ ਆਈ ਹੈ, ਚੀਫ ਮਨਿਸਟਰ ਸਾਹਿਬ, ਇਸ ਨਾਲ ਸਾਡੀ ਗਿਣਤੀ ਘੱਟ ਕੇ 2.3% ਰਹਿ ਜਾਣੀ ਹੈ। ਮੇਰੀ ਗੁਜਾਰਿਸ਼ ਹੈ ਕਿ ਇਕ ਜੁਆਇੰਟ ਰੈਜ਼ੋਲਿਊਸ਼ਨ ਲਿਆਂਦਾ ਜਾਵੇ। ਇਸ ਵਾਸਤੇ ਤੁਸੀਂ ਵੀ yes ਕੀਤੀ ਹੈ ਅਤੇ ਮੈਂ ਵੀ ਤੁਹਾਨੂੰ 20 ਜੂਨ ਨੂੰ ਚਿੱਠੀ ਲਿਖੀ ਸੀ, ਜਿਸ ਦਾ ਮੈਨੂੰ ਜਵਾਬ ਨਹੀਂ ਆਇਆ ਪਰ ਮੈਂ ਤੁਹਾਨੂੰ ਰਾਏ ਦੇਣੀ ਚਾਹੁੰਦਾ ਹਾਂ। ਸਾਰੀਆਂ ਪੁਲੀਟਕਲ ਜਮਾਤਾਂ ਵਿਚੋਂ, ਮੇਰਾ ਖਿਆਲ ਹੈ ਕਿ ਪੰਜਾਬ ਦੇ ਇੰਟਰਸਟ ਦੇ ਖਿਲਾਫ ਕੋਈ ਵੀ ਅਜਿਹੀ ਪਾਰਟੀ ਨਹੀਂ ਹੈ, ਜਿਹੜੀ ਉਸ ਰੈਜ਼ੋਲਿਊਸ਼ਨ ਦਾ ਹਿੱਸਾ ਨਹੀਂ ਬਣਨਾ ਚਾਹੇਗੀ। ਜੇ ਤੁਸੀਂ ਜੁਆਇੰਟ ਰੈਜ਼ੋਲਿਊਸ਼ਨ ਮੂਵ ਕਰਕੇ ਗੌਰਮਿੰਟ ਆਫ ਇੰਡੀਆ ਨੂੰ ਲਿਖੋ ਕਿ ਜਿਸ ਤਰ੍ਹਾਂ ਤਿੰਨ ਕਾਲੇ ਕਾਨੂੰਨਾਂ ਬਾਰੇ ਤੁਸੀਂ ਕੋਈ ਰਾਏ ਕੀਤੀ ਸੀ, ਨਾ ਐਗਰੀਕਲਚਰ ਬੇਸਡ ਸਟੇਟਾਂ ਦੇ ਚੀਫ ਮਨਿਸਟਰਾਂ ਨੂੰ ਪੁੱਛਿਆ ਗਿਆ, ਨਾ ਐਮ.ਪੀਜ਼ ਨੂੰ ਪੁੱਛਿਆ ਗਿਆ ਅਤੇ ਨਾ ਹੀ ਕਿਸਾਨ ਯੂਨੀਅਨਾਂ ਨੂੰ ਪੁੱਛਿਆ ਗਿਆ।

**28.6.2022/ਕਰਮਜੀਤ ਕੌਰ, ਬਰਿੰਦਰਾ ਸਿੰਘ/11.05**

ਫੇਰ ਅਸੀਂ ਕਿਹਾ ਸੀ ਕਿ ਜੁਆਇੰਟ ਪਾਰਲੀਮੈਂਟਰੀ ਕਮੇਟੀ ਬਣਾਉ, ਉਸ ਨੂੰ ਹੀ ਘੱਲ ਦਿਉ ਅਤੇ ਛੇ ਮਹੀਨੇ ਵਿੱਚ ਸਾਰਿਆਂ ਦੀ ਰਾਇ ਲੈ ਲਵੋ, ਅਲਟੀਮੇਟਲੀ ਇਹ ਵਾਪਸ ਹੀ ਲੈਣੇ ਹਨ। ਇਹ ਫੈਸਲਾ ਵੀ ਪੰਜਾਬ ਦੇ ਇੰਟਰੈਸਟ ਦੇ ਖਿਲਾਫ ਹੈ, ਇਸ ਲਈ ਕਿਰਪਾ ਕਰਕੇ ਭਾਵੇਂ ਤੁਸੀਂ ਹੀ ਰੈਜੋਲਿਊਸ਼ਨ ਮੂਵ ਕਰੋ, ਕਿਉਂਕਿ ਤੁਸੀਂ ਲੀਡਰ ਆਫ ਦਿ ਹਾਊਸ ਹੋ ਪਰ ਇਹ ਸਾਰੀਆਂ ਪਾਰਟੀਆਂ ਵੱਲੋਂ ਜੁਆਇੰਟ ਰੈਜੋਲਿਊਸ਼ਨ ਹੋਵੇ। ਗੌਰਮਿੰਟ

ਆਫ ਇੰਡੀਆ ਦੇ ਇਸ ਫੈਸਲੇ ਦੇ ਖਿਲਾਫ ਆਪਾਂ ਤਕੜੇ ਹੋ ਕੇ ਆਪਣੇ ਨੌਜਵਾਨਾਂ ਅਤੇ ਪੰਜਾਬ ਦੇ ਇੰਟਰੈਸਟ ਲਈ ਪਹਿਰਾ ਦੇਈਏ। ਮਾਨ ਸਾਹਿਬ, ਜਿਹੜੀਆਂ ਸਾਡੀਆਂ ਟਰੈਡੀਸ਼ਨਜ਼ ਹਨ, ਸਾਡਾ ਜਿਹੜਾ ਰੈਜੀਮੈਂਟ ਸਿਸਟਮ ਹੈ, oldest Regiment of Indian Army is Punjab Regiment. ਸਾਰਿਆਂ ਨਾਲੋਂ highly decorated ਸਾਡੀ ਸਿੱਖ ਰੈਜੀਮੈਂਟ ਹੈ, ਭਾਵੇਂ ਪਹਿਲੀ ਵਰਲਡ ਵਾਰ ਹੋਵੇ, ਭਾਵੇਂ ਦੂਜੀ ਵਰਲਡ ਵਾਰ ਹੋਵੇ, ਹਿੰਦੋਸਤਾਨ ਦੀਆਂ ਸਾਰੀਆਂ ਲੜਾਈਆਂ ਭਾਵੇਂ ਸਾਲ 1962 ਦੀਆਂ, ਭਾਵੇਂ ਸਾਲ 1971 ਦੀਆਂ ਹੋਣ ਜਾਂ ਜਦੋਂ ਵੀ ਦੇਸ਼ ਨੂੰ ਲੋੜ ਪਈ, ਹਮੇਸ਼ਾ ਪੰਜਾਬ ਨੇ ਅੱਗੇ ਹੋ ਕੇ ਦੇਸ਼ ਵਾਸਤੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਹਨ।

ਸੋ, ਮੈਂ ਚਾਹਵਾਂਗਾ ਕਿ ਚੀਫ਼ ਮਨਿਸਟਰ ਸਾਹਿਬ, ਕਾਈਂਡਲੀ ਹਾਊਸ ਉਠਣ ਤੋਂ ਪਹਿਲੇ, ਇਸੇ ਸੈਸ਼ਨ ਦੇ ਵਿੱਚ-ਵਿੱਚ ਤੁਸੀਂ ਇਸ ਸਬੰਧ ਵਿੱਚ ਰੈਜੋਲਿਊਸ਼ਨ ਲਿਆਵੋ ਪਰ ਇਹ ਰੈਜੋਲਿਊਸ਼ਨ ਜੁਆਇੰਟ ਹੋਣਾ ਚਾਹੀਦਾ ਹੈ, ਇਕੱਲੀ ਤੁਹਾਡੀ ਜਮਾਤ ਵੱਲੋਂ ਨਹੀਂ ਹੋਣਾ ਚਾਹੀਦਾ ਕਿਉਂਕਿ ਅਸੀਂ ਸਾਰੇ ਵੀ ਇਸ ਗੱਲ ਦੇ ਨਾਲ ਸਹਿਮਤ ਹਾਂ। ਮੇਰੀ ਇਹ ਤੁਹਾਨੂੰ ਰਿਕੁਐਸਟ ਹੈ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਐਲ.ਓ.ਪੀ. ਸਾਹਿਬ, ਇਹ ਬਹੁਤ ਭਾਵਨਾਤਮਿਕ ਮੁੱਦਾ ਹੈ ਕਿਉਂਕਿ ਜਦੋਂ ਇਹ ਸੋਚਦੇ ਹਾਂ ਕਿ ਇਸ ਸਕੀਮ ਤਹਿਤ 17 ਸਾਲ ਦਾ ਬੱਚਾ ਫੌਜ ਵਿੱਚ ਜਾਵੇਗਾ ਅਤੇ 21 ਸਾਲ ਦੀ ਉਮਰ ਵਿੱਚ ਸਾਬਕਾ ਬਣ ਕੇ ਆ ਜਾਵੇਗਾ, ਉਦੋਂ ਤੱਕ 21 ਸਾਲ ਦੀ ਉਮਰ ਵਿੱਚ ਉਸ ਦਾ ਵਿਆਹ ਵੀ ਨਹੀਂ ਹੋਇਆ ਹੋਵੇਗਾ। ਬਲਕਿ ਉਹ ਬੱਚਾ ਆਪਣੇ ਅਹੁਦੇ ਨਾਲ ਸਾਬਕਾ ਲਫਜ਼ ਵੀ ਨਹੀਂ ਲਿਖ ਸਕੇਗਾ, ਇਸ ਰੂਲ ਮੁਤਾਬਕ ਉਹ ਸਾਬਕਾ ਲਫਜ਼ ਵੀ ਨਹੀਂ ਲਿਖ ਸਕਦਾ। ਅਕਸਰ ਆਪਣੇ ਫੌਜੀਆਂ ਦੀ ਟੇਕ ਕੇਅਰ ਫੌਜ ਦੀ ਕੰਟੀਨ ਕਰਦੀ ਹੈ। ਦਵਾਈਆਂ, ਗਰੌਸਰੀ ਅਤੇ ਹੋਰ ਬਹੁਤ ਚੀਜ਼ਾਂ ਕੰਟੀਨ ਵਿੱਚੋਂ ਮਿਲਦੀਆਂ ਹਨ ਪਰ ਉਹ ਕੰਟੀਨ ਵੀ ਨਹੀਂ ਜਾ ਸਕਦਾ, ਉਹ ਤਾਂ ਕੰਟੀਨ ਵਿੱਚੋਂ ਵੀ ਇਹ ਸਹੂਲਤਾਂ ਨਹੀਂ ਲੈ ਸਕੇਗਾ। ਉਹ ਕੈਂਡੀਡੇਟ 17, ਸਾਢੇ 17 ਸਾਲ ਦੀ ਉਮਰ ਵਿੱਚ ਫੌਜ ਵਿੱਚ ਜਾਵੇਗਾ, ਤਿੰਨ ਮਹੀਨੇ ਦੀ ਉਸ ਦੀ ਟਰੇਨਿੰਗ ਹੋਵੇਗੀ ਅਤੇ 21 ਸਾਲ ਦੀ ਉਮਰ ਵਿੱਚ ਸਾਬਕਾ ਬਣ ਕੇ ਆ ਜਾਵੇਗਾ। ਮੈਂ ਇਸ ਕਾਨੂੰਨ ਦੇ ਸਖ਼ਤ ਖਿਲਾਫ ਹਾਂ।

ਸਪੀਕਰ ਸਾਹਿਬ, ਸਾਡੇ ਦੇਸ਼-ਭਗਤ ਮੁੰਡੇ ਬਹੁਤ ਹੀ ਮਾੜੇ ਹਾਲਾਤਾਂ ਵਿੱਚ ਟਰੇਨਿੰਗ ਕਰਕੇ ਟੈਸਟ ਪਾਸ ਕਰ ਲੈਂਦੇ ਹਨ। ਉਹ ਕਾਹਦੇ ਵਾਸਤੇ ਕਰਦੇ ਹਨ? ਕੀ ਦੋ ਜਾਂ ਤਿੰਨ ਸਾਲ ਦੀ ਸਰਵਿਸ ਵਾਸਤੇ ਇੰਨੀ ਮੇਹਨਤ ਕਰਨਗੇ? ਹੁਣ ਉਨ੍ਹਾਂ ਦੀ ਰਿਟਾਇਰਮੈਂਟ 35 ਸਾਲ ਦੀ ਉਮਰ ਵਿੱਚ ਹੁੰਦੀ ਹੈ ਪਰ 35 ਸਾਲ ਦੀ ਉਮਰ ਤੋਂ ਬਾਅਦ ਵੀ ਉਹ ਦੁਬਾਰਾ ਕਿਤੇ ਨਾ ਕਿਤੇ ਬੈਂਕ ਆਦਿ ਵਿੱਚ ਜਾਂ ਕੋਈ ਹੋਰ ਨੌਕਰੀ ਕਰਦੇ ਹਨ। ਮੈਨੂੰ ਨਹੀਂ

ਲਗਦਾ ਕਿ ਜਿਹੜੀ ਦੋ ਮਹੀਨੇ ਦੀ ਟਰੇਨਿੰਗ ਹੈ, ਉਹ ਉਨ੍ਹਾਂ ਨੂੰ ਉਸ ਤੋਂ ਬਾਅਦ ਵੀ ਕਿਤੇ ਕੰਮ ਦਿਵਾਵੇਗੀ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇੱਕ ਬੜੀ ਸ਼ਰਮਨਾਕ ਗੱਲ ਕੀਤੀ ਸੀ, ਇੱਥੇ ਬੀ.ਜੇ.ਪੀ. ਦੇ ਸ਼੍ਰੀ ਅਸ਼ਵਨੀ ਕੁਮਾਰ ਜੀ ਬੈਠੇ ਹਨ, ਜਦੋਂ ਸ਼੍ਰੀ ਕੈਲਾਸ਼ ਵਿਜੇ ਵਰਗਿਆਂ ਨੇ ਕਿਹਾ ਕਿ तनको हम अपने बी.जे.पी. के आफिस में सक्योरिटी गार्ड रख लेंगे। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਪਹਿਲਾਂ ਇਹ ਨੌਜਵਾਨਾਂ ਨੂੰ ਕਹਿੰਦੇ ਸੀ ਕਿ ਪਕੌੜੇ ਤਲੋ। ਹੁਣ ਕਹਿੰਦੇ ਹਨ ਕਿ ਸਾਡੇ ਸਕਿਓਰਿਟੀ ਗਾਰਡ ਬਣ ਜਾਵੋ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) It is really shameful, not only for Punjabis ਸਗੋਂ ਸਾਰੇ ਦੇਸ਼ ਦੇ ਯੂਥ ਵਾਸਤੇ ਇਹ ਮਾੜੀ ਗੱਲ ਹੋਵੇਗੀ। ਸਾਡੀਆਂ ਸਰਕਾਰਾਂ ਹੋਰ ਕਿਸੇ ਕਿਸਮ ਦਾ ਰੋਜ਼ਗਾਰ ਨਹੀਂ ਦਿੰਦੀਆਂ, ਇਹ (ਸੈਂਟਰ ਸਰਕਾਰ ਵੱਲ ਇਸ਼ਾਰਾ) ਕਹਿੰਦੇ ਸੀ एक साल में दो करोड़ लोगों को रोज़गार देंगे, ਹੋਰ ਵੀ ਬਹੁਤ ਕੁਝ ਕਿਹਾ ਗਿਆ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਕੀ ਸਾਰੀਆਂ ਨੌਕਰੀਆਂ ਡਿਗਰੀ ਬੇਸਡ ਹੁੰਦੀਆਂ ਹਨ ਪਰ ਇੱਕੋ ਹੀ ਚੀਜ਼ (ਫੌਜ ਦੀ ਜੌਬ) ਹੈ ਜਿਹੜੀ ਕਿ ਬਾੱਡੀ ਬੇਸਡ ਹੈ । ਫੌਜ ਵਿੱਚ ਭਰਤੀ ਹੋਣ ਵਾਲਾ ਨੌਜਵਾਨ ਸੋਚਦਾ ਹੈ ਕਿ ਪਰਮਾਤਮਾ ਨੇ ਮੈਨੂੰ ਛੇ ਫੁੱਟ ਦਾ ਕੱਦ ਦਿੱਤਾ ਹੈ, ਮੈਂ ਸਾਰੇ ਟੈਸਟ ਪਾਸ ਕਰਕੇ ਫੌਜ ਵਿੱਚ ਤਾਂ ਚਲਾ ਜਾਵਾਂਗਾ। ਦੇਸ਼-ਭਗਤੀ ਵਾਸਤੇ ਮੈਂ ਮਾਈਨਸ 25 ਡਿਗਰੀ ਜਾਂ ਪਲੱਸ 50 ਡਿਗਰੀ ਤਾਪਮਾਨ ਵਿੱਚ ਮੈਂ ਕੰਮ ਕਰਾਂਗਾ ਪਰ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਜਦੋਂ ਮੈਂ ਫੌਜ ਵਿੱਚੋਂ ਵਾਪਸ ਆਵਾਂਗਾ ਤਾਂ ਲੋਕ ਮੈਨੂੰ ਕਹਿਣਗੇ ਕਿ ਤੂੰ ਆ ਵੀ ਗਿਆ? ਤੇਰੇ ਆਉਂਦਿਆਂ ਨੂੰ ਤਾਂ ਤੇਰੇ ਹਾਣ ਦਿਆਂ ਵਿੱਚੋਂ ਕੋਈ ਇੱਧਰ ਤੇ ਕੋਈ ਉਧਰ ਕਿਸੇ ਹੋਰ ਫੀਲਡ ਵਿੱਚ ਤਰੱਕੀ ਕਰ ਗਿਆ। ਸੋ, ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਹਾਂ, ਤੁਸੀਂ ਰੈਜੋਲਿਊਸ਼ਨ ਲਈ ਕਹੋਗੇ ਤਾਂ ਇਸ ਵਾਸਤੇ ਆਲ ਪਾਰਟੀ ਸਹਿਮਤੀ ਹੋਵੇਗੀ। ਮੈਂ ਚਾਹੁੰਦਾ ਹਾਂ ਕਿ ਇਹ ਰੈਜੋਲਿਊਸ਼ਨ ਲੈ ਕੇ ਆਉਣਾ ਚਾਹੀਦਾ ਹੈ (ਥੰਪਿੰਗ) ਔਰ ਕਿਸੇ ਵੀ ਪੱਖੋਂ ਇਹ ਅਗਨੀਪੱਥ ਸਕੀਮ ਸਹੀ ਨਹੀਂ ਹੈ। ਮੈਨੂੰ ਸਮਝ ਨਹੀਂ ਆਉਂਦੀ, ਬਾਜਵਾ ਸਾਹਿਬ, ਆਪਾਂ ਪਾਰਲੀਮੈਂਟ ਵਿੱਚ ਇੱਕਠੇ ਰਹੇ ਹਾਂ। ਤੁਸੀਂ ਕਈ ਮੁੱਦਿਆਂ ਤੇ ਰਾਜ ਸਭਾ ਵਿੱਚ ਰੌਲ਼ਾ ਪਾਉਂਦੇ ਰਹੇ ਹੋ ਅਤੇ ਮੈਂ ਲੋਕ ਸਭਾ ਵਿੱਚ, ਆਪਾਂ ਹੁੰਦੇ ਤਾਂ ਆਪੋਜੀਸ਼ਨ ਵਿੱਚ ਹੀ ਸੀ। ਜਦੋਂ ਵੀ ਕੋਈ ਕਾਨੂੰਨ ਬਣਦਾ ਹੈ ਤਾਂ ਲੋਕ ਮਠਿਆਈਆਂ ਵੰਡਦੇ ਹਨ ਕਿ ਸਰਕਾਰ ਨੇ ਸਾਡੇ ਵਾਸਤੇ ਕਾਨੂੰਨ ਬਣਾ ਦਿੱਤਾ ਹੈ, ਮਠਿਆਈ ਵੰਡੀ ਜਾਂਦੀ ਹੈ ਪਰ ਇੱਥੇ ਸਾਡੇ ਮੁਲਕ ਵਿੱਚ ਜਦੋਂ ਵੀ ਕੋਈ ਸੈਂਟਰ ਸਰਕਾਰ ਕਾਨੂੰਨ ਬਣਾਉਂਦੀ ਹੈ ਤਾਂ ਉਸ ਦੇ ਵਿਰੋਧ ਵਿੱਚ ਅੱਗਾਂ ਲਗਦੀਆਂ ਹਨ, ਦੰਗੇ ਹੁੰਦੇ ਹਨ, ਗੋਲ਼ੀਆਂ ਚਲਦੀਆਂ ਹਨ, ਹੜਤਾਲਾਂ ਹੁੰਦੀਆਂ ਹਨ ਅਤੇ ਕਰਫਿਊ ਲਗਦਾ ਹੈ। ਸੈਂਟਰ ਸਰਕਾਰ ਵਾਲੇ ਹਰ ਵਾਰ ਕਹਿ ਦਿੰਦੇ ਹਨ ਕਿ ਕਾਨੂੰਨ ਤਾਂ ਬਹੁਤ ਵਧੀਆ ਹੈ ਪਰ ਤੁਹਾਨੂੰ ਅਜੇ ਸਮਝ ਨਹੀਂ ਆਇਆ। ਪਹਿਲਾਂ ਜੀ.ਐਸ.ਟੀ. ਲੈ ਕੇ ਆਏ, ਵਪਾਰੀਆਂ ਨੇ ਕਿਹਾ ਕਿ ਇਹ ਕੀ ਹੈ? ਸੈਂਟਰ ਵਾਲੇ ਕਹਿੰਦੇ ਕਿ ਇਹ ਤਾਂ ਬਹੁਤ ਵਧੀਆ ਹੈ,

ਇੱਕ ਵਾਰੀ ਤੁਹਾਨੂੰ ਸਮਝ ਆ ਜਾਵੇ, ਇਸ ਦੇ ਬਹੁਤ ਫਾਇਦੇ ਹਨ ਪਰ ਉਹ ਅਜੇ ਤੱਕ ਸਮਝ ਨਹੀਂ ਆਇਆ। ਫਿਰ ਨੋਟਬੰਦੀ ਕੀਤੀ ਗਈ, ਲੋਕ ਸਵਾਲ ਕਰਨ ਲੱਗੇ ਕਿ ਆਹ ਕੀ ਹੋ ਗਿਆ? ਸੈਂਟਰ ਸਰਕਾਰ ਵਾਲੇ ਕਹਿੰਦੇ ਕਿ ਇਹ ਬਹੁਤ ਵਧੀਆ ਕਾਨੂੰਨ ਹੈ, ਪਰ ਇੱਕ ਵਾਰੀ ਤੁਹਾਨੂੰ ਸਮਝ ਆ ਜਾਵੇ, ਇਹ ਤਾਂ ਬਹੁਤ ਹੀ ਵਧੀਆ ਹੈ। ਫਿਰ ਕਿਸਾਨਾਂ ਵਾਲਾ ਬਿਲ ਲੈ ਆਏ, ਕਿਸਾਨ ਪੁੱਛਣ ਲੱਗੇ ਕਿ ਆਹ ਕੀ ਹੈ ਜੀ? ਸੈਂਟਰ ਸਰਕਾਰ ਵਾਲੇ ਕਹਿੰਦੇ ਕਿ ਇੱਕ ਵਾਰੀ ਤੁਹਾਨੂੰ ਜੇ ਸਮਝ ਆ ਗਈ ਤਾਂ ਇਹ ਤਾਂ ਬਹੁਤ ਵਧੀਆ ਕਾਨੂੰਨ ਹੈ।

28.06.2022/11.10/ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ

ਫਿਰ ਸੀ.ਆਈ.ਏ. ਲੈ ਆਏ, ਲੋਕ ਕਹਿੰਦੇ ਇਹ ਕੀ ਹੈ, ਇਹ ਕਹਿੰਦੇ ਕਿ ਇਕ ਵਾਰੀ ਸਮਝ ਆ ਜਾਵੇ, ਤੁਹਾਨੂੰ ਬਹੁਤ ਵਧੀਆ ਲੱਗੇਗਾ। ਹੁਣ ਅਗਨੀਪੱਥ ਸਕੀਮ ਲੈ ਆਏ, ਲੋਕ ਕਹਿੰਦੇ ਇਹ ਕੀ ਹੈ, ਇਹ ਫੇਰ ਕਹਿੰਦੇ ਕਿ ਇਕ ਵਾਰੀ ਤੁਹਾਨੂੰ ਸਮਝ ਆ ਜਾਵੇ, ਤੁਹਾਨੂੰ ਬਹੁਤ ਵਧੀਆ ਲੱਗੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਮਝ ਕੇਵਲ ਇਨ੍ਹਾਂ (ਬੀ.ਜੇ.ਪੀ.) ਨੂੰ ਹੀ ਹੈ? ਅਸੀਂ ਸਾਰੇ ਸਮਝਦਾਰ ਨਹੀਂ? (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਂਜ਼ਾਂ) ਸੋ, ਇਹੋ ਜਿਹੇ ਕਾਨੂੰਨ ਜਿਹੜੇ ਲੋਕਾਂ ਨੂੰ ਸਮਝ ਹੀ ਨਾ ਆਉਣ, ਉਹ ਨਹੀਂ ਬਣਨੇ ਚਾਹੀਦੇ। ਦੇਸ਼ ਦੀ ਹਰੇਕ ਵਿਧਾਨ ਸਭਾ ਵਿਚ ਇਹ ਮਤਾ ਪਾਸ ਹੋਣਾ ਚਾਹੀਦਾ ਹੈ। (ਥੰਪਿੰਗ) ਮੈਂ ਤੁਹਾਡੇ (ਵਿਰੋਧੀ ਧਿਰ ਦੇ ਨੇਤਾ ਵੱਲ ਇਸ਼ਾਰਾ) ਨਾਲ ਸਹਿਮਤ ਹਾਂ। (ਥੰਪਿੰਗ)

**ਮਾਨਯੋਗ ਸਪੀਕਰ:** ਸ਼੍ਰੀ ਤਰੁਣਪ੍ਰੀਤ ਸਿੰਘ ਸੌਂਦ ਜੀ।

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਆਪਣੀ ਸੀਟ ਤੋਂ ਖੜ੍ਹੇ ਹੋ ਕੇ ਚੇਅਰ ਤੋਂ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਤੁਹਾਨੂੰ ਬੁਲਾਵਾਂਗੇ। ਇਸ ਮੁੱਦੇ ਤੇ ਮਤਾ ਆਵੇਗਾ।

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਆਪਣੀ ਸੀਟ ਤੋਂ ਖੜ੍ਹੇ ਹੋ ਕੇ ਬੜੇ ਤਲਖ ਲਹਿਜ਼ੇ ਵਿਚ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਸ਼ਰਮਾ ਜੀ, ਸ਼ਰਮਾ ਜੀ। ਤੁਹਾਨੂੰ ਵੀ ਸੁਣਾਂਗੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਨਾਲ ਬਹਿਸਣ ਲੱਗ ਪਏ।)

**ਮਾਨਯੋਗ ਸਪੀਕਰ:** ਸ਼ਰਮਾ ਜੀ, ਤੁਸੀਂ ਹੁਣ ਸਪੀਕਰ ਨੂੰ ਬੋਲਣ ਦਿਓਗੇ? ਤੁਸੀਂ ਬੈਠੋ, ਬੈਠੋ। ਅਸ਼ਵਨੀ ਸ਼ਰਮਾ ਜੀ, ਮਾਨਯੋਗ ਮੈਂਬਰ ਸਾਹਿਬ, ਕ੍ਰਿਪਾ ਕਰਕੇ ਸਪੀਕਰ ਨੂੰ ਬੋਲਣ ਦਿਓਗੇ? ਤੁਹਾਡੀ ਗੱਲ ਵੀ ਰਖਾਵਾਂਗੇ, ਤੁਹਾਨੂੰ ਇਨ੍ਹਾਂ ਨਾਲੋਂ ਦੁੱਗਣਾ ਟਾਈਮ ਦਿਆਂਗੇ, ਤਿੱਗਣਾ ਟਾਈਮ ਦਿਆਂਗੇ। ਤਿੰਨ ਗੁਣਾ ਟਾਈਮ ਮਿਲੇਗਾ, ਤੁਹਾਨੂੰ ਮੈਂ ਤਿੰਨ ਗੁਣਾ ਟਾਈਮ ਦਿਆਂਗਾ, ਚੇਅਰ ਤੁਹਾਨੂੰ ਟਾਈਮ ਦੇਵੇਗੀ। ਤੁਸੀਂ ਪਲੀਜ਼ ਹੁਣ ਬੈਠੋ, ਬੈਠੋ।

(ਇਸ ਸਮੇਂ ਵੀ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮੁੱਖ ਮੰਤਰੀ** (ਬੈਠੇ ਬੈਠੇ) : ਇਨ੍ਹਾਂ ਨੂੰ ਬੋਲਣ ਦਿਓ ਜੀ, let him speak.

**ਮਾਨਯੋਗ ਸਪੀਕਰ:** ਸ਼ਰਮਾ ਜੀ, ਮੈਂ ਇਕ ਬੇਨਤੀ ਕਰਦਾ ਹਾਂ ਕਿ ਜਿਹੜਾ ਹਾਊਸ ਹੈ, ਇਹ ਕਿਸੇ ਕਾਇਦੇ-ਕਾਨੂੰਨ ਨਾਲ ਚੱਲਦਾ ਹੈ। ਅਸ਼ਵਨੀ ਸ਼ਰਮਾ ਜੀ, ਤੁਸੀਂ ਬੋਲੋਗੇ, ਹੁਣੇ ਬੋਲੋਗੇ। ਮੇਰੀ ਗੱਲ ਸੁਣ ਲਓ। ਇਹ ਹਾਊਸ ਕਾਇਦੇ-ਕਾਨੂੰਨ ਨਾਲ ਚੱਲਦਾ ਹੈ। ਮਾਨਯੋਗ ਲੀਡਰ ਆਫ ਆਪੋਜੀਸ਼ਨ ਨੇ ਇਕ ਗੱਲ ਰੱਖੀ ਤੇ ਮਾਨਯੋਗ ਲੀਡਰ ਆਫ ਹਾਊਸ ਨੇ ਉਸ ਗੱਲ ਨੂੰ ਤਸਲੀਮ ਕੀਤਾ ਕਿ ਮਤਾ ਆਵੇਗਾ। ਮਤਾ ਆਉਣ ਦਾ ਮਤਲਬ ਉਸ ਤੇ ਬਹਿਸ ਵੀ ਹੋਵੇਗੀ। You will have ample time. ਹੁਣ ਤੁਸੀਂ ਬੋਲੋ, ਦੱਸੋ, ਤੁਹਾਨੂੰ ਕਿੰਨਾ ਸਮਾਂ ਚਾਹੀਦਾ ਹੈ, ਮੈਂ ਤੁਹਾਨੂੰ ਉਸ ਤੋਂ ਵੱਧ ਸਮਾਂ ਦਿਆਂਗਾ। ਤੁਸੀਂ ਬੋਲੋ। ਸ਼੍ਰੀ ਅਸ਼ਵਨੀ ਸ਼ਰਮਾ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ):** ਸਪੀਕਰ ਸਾਹਿਬ, ਤੁਹਾਡੀ ਆਗਿਆ ਦੇ ਨਾਲ ਲੀਡਰ ਆਫ ਆਪੋਜ਼ੀਸ਼ਨ ਨੇ ਸਿਰਫ ਸ਼ਬਦਾਂ ਨਾਲ ਖੇਲਿਆ ਹੈ। ਇਹ ਦੱਸ ਤਾਂ ਦਿੰਦੇ ਕਿ ਅਗਨੀਪੱਥ ਸਕੀਮ ਵਿਚ ਇਹ ਕਮੀ ਹੈ। ਕੇਵਲ ਵਿਰੋਧ ਦੇ ਲਈ ਵਿਰੋਧ ਕਰਨਾ ਇਨ੍ਹਾਂ ਦੀ ਮਜਬੂਰੀ ਹੈ। ਇਨ੍ਹਾਂ ਦੇ ਧਿਆਨ ਵਿਚ 2024 ਹੈ। ਇਨ੍ਹਾਂ ਨੂੰ ਪਤਾ ਹੈ ਕਿ ਜੇਕਰ ਇਹ ਸਕੀਮ ਠੀਕ ਤਰੀਕੇ ਨਾਲ ਚੱਲ ਗਈ ਤਾਂ 2029 ਵੀ ਗਿਆ। ਕਾਰਨ ਸੁਣੋ, ਧਿਆਨ ਨਾਲ ਸੁਣੋ। 17 ਸਾਲ ਦਾ ਬੱਚਾ, ਜਦੋਂ ਦਸਵੀਂ ਕਰਦਾ ਹੈ, ਕਾਲਜ ਵਿਚ ਜਾਂਦਾ ਹੈ ਤਾਂ ਸਭ ਤੋਂ ਜ਼ਿਆਦਾ ਬੋਝ ਉਸ ਦੇ ਪਰਿਵਾਰ ਤੇ ਪੈਂਦਾ ਹੈ। ਇਹ ਤੁਸੀਂ ਵਿਚਾਰ ਕਰੋ। ਸਰਕਾਰ ਕੀ ਕਹਿ ਰਹੀ ਹੈ। 4 ਸਾਲ ਦੀ ਟ੍ਰੇਨਿੰਗ ਦੌਰਾਨ ਹਰ ਸਾਲ 3 ਮਹੀਨੇ ਦੀ ਛੁੱਟੀ ਹੈ। ਸਰਕਾਰ ਕਹਿ ਰਹੀ ਹੈ ਕਿ ਅਸੀਂ ਤੁਹਾਨੂੰ +2 ਵੀ ਕਰਾਵਾਂਗੇ। ਉਸ ਦੇ ਨਾਲ ਨਾਲ ਜਿਹੜੇ ਸਕਿਲ ਦੇ ਦੂਸਰੇ ਵਿਸ਼ੇ ਹਨ, ਉਨ੍ਹਾਂ ਵਿਚ ਵੀ ਟ੍ਰੇਨਿੰਗ ਹੋਵੇਗੀ ਅਤੇ ਪੈਸੇ ਸਰਕਾਰ ਆਪਣੇ ਕੋਲੋਂ ਦੇਵੇਗੀ। ਮਾਤਾ-ਪਿਤਾ ਦੀ ਜ਼ਿੰਮੇਵਾਰੀ ਨੂੰ ਸਰਕਾਰ ਚੁੱਕ ਰਹੀ ਹੈ। ਉਸ ਤੋਂ ਬਾਅਦ ਜਦੋਂ ਉਹ ਟ੍ਰੇਨਿੰਗ ਸਮਾਪਤ ਹੋਵੇਗੀ ਤਾਂ 25 ਫੀਸਦੀ ਬੱਚੇ ਸਿੱਧਾ ਫੌਜ ਵਿਚ ਜਾਣਗੇ ਅਤੇ ਬਾਕੀ ਵੱਖ-ਵੱਖ ਸਕਿੱਲ ਦੇ

ਅਦਾਰਿਆਂ ਵਿਚ ਜਾਣਗੇ। ਇਹ ਨੌਜੁਆਨਾਂ ਕੋਲ ਇਕ ਮੌਕਾ ਆਇਆ ਹੈ। ਮੈਨੂੰ ਦੱਸੋ ਅੱਜ 21 ਸਾਲ ਦਾ ਅਜਿਹਾ ਕਿਹੜਾ ਬੱਚਾ ਹੈ, ਜਿਸ ਦੇ ਹੱਥ ਵਿਚ 47 ਲੱਖ ਰੁਪਿਆ ਆ ਜਾਵੇ। ਉਸ ਨੌਜਵਾਨ ਲਈ ਸਾਰੇ ਰਾਹ ਖੁੱਲ੍ਹੇ ਹਨ।(ਵਿਘਨ..ਸ਼ੋਰ) ਟੋਟਲ ਜੋੜ ਲਓ। ਉਨ੍ਹਾਂ ਨੂੰ ਪਹਿਲੇ ਸਾਲ, ਦੂਸਰੇ ਸਾਲ ਅਤੇ ਤੀਸਰੇ ਸਾਲ ਤਨਖਾਹ ਵੀ ਮਿਲਣੀ ਹੈ। 3 ਸਾਲ ਦਾ ਮਾਮਲਾ ਹੈ ਅਤੇ ਇਕ ਸਾਲ ਛੁੱਟੀ ਹੈ।

ਅਮਨਦੀਪ ਕੌਰ/11.15

ਅਗਨੀ ਆਰਮੀ ਦੇ ਅੰਦਰ ਜਿਤਨੇ ਸੈਂਟਰ ਹਨ, ਉਸ ਵਿੱਚ ਕੋਈ Electronics ਦੇ ਅੰਦਰ ਟਰੇਨਿੰਗ ਕਰੇਗਾ, ਕੋਈ ਕਿਸੇ ਹੋਰ ਅੰਦਰ, ਮੈਨੂੰ ਦੱਸੋ ਕਿਹੜਾ ਬੱਚਾ ਹੈ ਜਿਸ ਕੋਲ 21 ਸਾਲ ਦੇ ਅੰਦਰ ਇਹ ਪੈਸਾ ਆ ਜਾਵੇਗਾ। 24 ਸਾਲ ਵਿੱਚ ਤਾਂ ਬੀ.ਏ ਹੁੰਦੀ ਹੈ। ਇਸ ਕਰਕੇ ਹਾਊਸ ਨੂੰ ਗੁੰਮਰਾਹ ਨਾ ਕਰੋ। ਪੰਜਾਬ ਦੀਆਂ ਗੱਲਾਂ ਕਰੋ। ਇਨ੍ਹਾਂ ਦੀ ਤਾਂ ਮਜਬੂਰੀ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਠੀਕ ਹੈ ਸ਼੍ਰੀ ਅਸ਼ਵਨੀ ਜੀ ਨੇ ਆਪਣਾ view point ਰੱਖਿਆ ਹੈ, ਮੈਂ ਅਸ਼ਵਨੀ ਜੀ ਨੂੰ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਪੰਜਾਬ ਦਾ view point ਸੋਚੋ। 7.8 ਪਰਸੈਂਟ ਤੋਂ 2.3 ਪਰਸੈਂਟ ਤਾਂ ਸਾਡੀ ਭਰਤੀ ਰਹਿ ਜਾਣੀ ਹੈ। ਫਿਰ ਸਾਰਿਆਂ ਨਾਲੋਂ ਵੱਡਾ ਚੈਲੈਂਜ ਇਸ ਟਾਈਮ ਜਿਹੜਾ ਹੈ it is against us. China and Pakistan getting together. ਸਪੀਕਰ ਸਾਹਿਬ, ਕੀ ਠੇਕੇ ਤੇ ਭਰਤੀ ਹੋਏ ਸਿਪਾਈ ਲੜਾਈ ਲੜ ਸਕਦੇ ਹਨ? ਇਹ ਤਾਂ ਤੁਹਾਨੂੰ ਉਦੋਂ ਪਤਾ ਲੱਗਣਾ ਹੈ ਕਿ ਜਦੋਂ ਫਾਇਰ ਕਿਤੇ ਹੋਣਾ ਤੇ ਭੱਜਦੇ ਕਿਤੇ ਹੋਣਾ। ਇਨ੍ਹਾਂ ਨੇ ਬੂਟ ਲਾਹ ਕੇ ਭੱਜ ਪੈਣਾ। Indln Air force ਨੂੰ ਇਸ ਟਾਈਮ 42 Squadron ਚਾਹੀਦੀਆਂ ਹਨ। ਉਨ੍ਹਾਂ ਕੋਲ 30 Squadron ਹਨ। ਸਾਡੇ ਕੋਲ Naval ships 200 ਚਾਹੀਦੀਆਂ ਹਨ ਪਰ 130 ਹਨ। Indln Army ਦੇ ਵਿੱਚ 1 ਲੱਖ ਦੀ ਭਰਤੀ ਘੱਟ ਚੁੱਕੀ ਹੈ। ਨਿਰੀ ਇਸ ਗੱਲ ਕਰਕੇ ਕਿ ਸਾਨੂੰ ਆਪਣੇ ਜਵਾਨਾਂ ਨੂੰ ਪੈਨਸ਼ਨ ਨਾ ਦੇਣੀ ਪਵੇ। ਤੁਸੀਂ ਸੋਚ ਸਕਦੇ ਹੋ ਕਿ ਬਿਨਾਂ ਪੈਨਸ਼ਨ ਤੋਂ ਚਾਰ ਸਾਲ ਵਾਸਤੇ ਕੋਈ ਬੰਦਾ ਦੇਸ਼ ਵਾਸਤੇ ਕੋਈ ਲੜਾਈ ਲੜ ਸਕਦਾ ਹੈ। ਚਾਰ ਦੇ ਵਿੱਚੋਂ ਡੇਢ ਸਾਲ ਤਾਂ ਤੁਸੀਂ ਛੁੱਟੀ ਤੇ ਹੋ। Unfortunate ਗੱਲ ਇਹ ਹੈ ਕਿ there is a deeper plan in line. ਇਹ ਜਿੰਨੇ ਮੁੰਡੇ ਹਨ ਜਿਨ੍ਹਾਂ ਨੂੰ ਚਾਰ-ਚਾਰ ਸਾਲ ਟਰੇਨਿੰਗ ਮਿਲਣੀ ਹੈ, ਜਿਸ ਕਿਸਮ ਦੇ ਹਾਲਾਤ ਦੇਸ਼ ਵਿੱਚ ਬਣ ਰਹੇ ਹਨ, ਜਦੋਂ ਇਨ੍ਹਾਂ ਨੂੰ ਕੋਈ ਜਾਬ ਨਾ ਮਿਲੀ, ਜੋ ਮਰਜ਼ੀ ਇਹ ਕਹੀ ਜਾਣ, ਹੁਣ ਵੀ para-military forces ਸਾਰੀ ਜਗ੍ਹਾ ਖਾਲੀ ਪਈਆਂ ਹਨ, ਕੀ ਉਥੇ armed forces ਦੇ ਬੰਦੇ ਭਰਤੀ ਕੀਤੇ ਹਨ। ਕਿਸੇ ਨੇ

ਨਹੀਂ ਕਰਨੇ ਹਨ। ਇਨ੍ਹਾਂ ਨੇ ਕਹਿਣਾ ਹੈ ਕਿ ਆਲਰੈਡੀ ਰਿਜੈਕਟਿਡ ਮਾਲ ਆ ਗਿਆ ਹੈ, ਇਨ੍ਹਾਂ ਨੂੰ ਕਿਉਂ ਭਰਤੀ ਕਰੀਏ। ਨਵੇਂ ਭਰਤੀ ਕਰਾਂਗੇ।

ਸਪੀਕਰ ਸਾਹਿਬ, ਜੋ ਹਾਲਾਤ ਇਸ ਟਾਈਮ ਬਣ ਚੁੱਕੇ ਹਨ, ਜੇਲ੍ਹਾਂ ਵਿੱਚ ਜਿਹੜੇ ਬੈਠੇ ਹਨ, ਅੱਜ ਫਿਰੌਤੀਆਂ ਦਾ ਕੰਮ ਚਲਦਾ ਹੈ they would be the easiest prey, they are looking for the sharp shooters, they are looking for people like them and ਹੋ ਸਕਦਾ there is a deep rooted conspiracy in this. May be for a certain section. ਸਪੀਕਰ ਸਾਹਿਬ, ਗੱਲ ਬਿਲਕੁਲ ਜੋ ਚੀਫ ਮਨਿਸਟਰ ਸਾਹਿਬ ਨੇ ਕਹੀ ਹੈ, ਇਹ ਕਹਿੰਦੇ ਹਨਕਿ ਪਾਲਿਸੀ ਅਸੀਂ ਲਿਆਵਾਂਗੇ, ਤੁਹਾਨੂੰ ਪਤਾ ਬਾਅਦ ਵਿੱਚ ਲੱਗੇਗਾ। ਇਹ ਵੀ ਪਤਾ ਬਾਅਦ ਵਿੱਚ ਲੱਗਣ ਵਾਲੀ ਪਾਲਿਸੀ ਹੈ। ਇਹ ਤਾਂ ਚਾਹੁੰਦੇ ਹਨ ਕਿ ਸਾਲ ਟੱਪ ਜਾਏ, ਫਿਰ ਆਪਾਂ ਨੂੰ ਪਤਾ ਲੱਗਣਾ ਹੈ ਕਿ ਇਹ ਭਰਤੀ ਕੀਤੀ ਕਿਹੜੀ ਗਈ ਹੈ, ਕਿਸ ਸੈਕਸ਼ਨ ਦੇ ਹੱਕ ਵਿੱਚ ਕੀਤੀ ਗਈ ਹੈ ਅਤੇ ਕਿਸ ਸੈਕਸ਼ਨ ਦੇ ਖਿਲਾਫ ਕੀਤੀ ਗਈ ਹੈ। States like Jammu Kashmir and Punjab have to be very careful. ਇਸ ਕਿਸਮ ਦੀਆਂ ਪਾਲਿਸੀਜ਼ ਦੇ ਕਾਰਨ ਮੈਂ ਕਹਿ ਰਿਹਾ ਹਾਂ ਕਿ joint resolution ਲੈ ਕੇ ਆਓ। ਸਾਰੇ ਦੇਸ਼ ਨੂੰ ਸਮਝ ਆਉਣੀ ਚਾਹੀਦੀ ਹੈ, ਦੁਨੀਆ ਭਰ ਦੇ ਵਿੱਚ ਸਮਝ ਆਉਣੀ ਚਾਹੀਦੀ ਹੈ, there is a deeper conspiracy in this.

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਸ਼ਰਮਾ ਆਪਣੀ ਸੀਟ ਤੇ ਖੜੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ)

**ਮਾਨਯੋਗ ਸਪੀਕਰ:** ਮੇਰੀ ਇੱਕ ਬੇਨਤੀ ਸੁਣ ਲਓ, ਮੇਰੀ ਇੱਕ ਬੇਨਤੀ ਸੁਣ ਲਓ, ਮੇਰੀ ਇੱਕ ਬੇਨਤੀ ਸੁਣ ਲਓ, ਬੜਾ ਮਹੱਤਵਪੂਰਨ ਮੁੱਦਾ ਹੈ, ਇਸ ਤੇ ਲੀਡਰ ਆਫ ਹਾਊਸ ਨੇ ਤੁਹਾਨੂੰ assure ਕਰ ਦਿੱਤਾ ਹੈ ਕਿ ਮਤਾ ਆਵੇਗਾ and You will have ample time. ਮੈਂ ਤੁਹਾਨੂੰ ਤੁਹਾਡੇ ਬਣਦੇ ਟਾਈਮ ਨਾਲੋਂ ਤਿੰਨ ਗੁਣਾ ਵੱਧ ਟਾਈਮ ਦੇਵਾਂਗਾ, ਮੈਂ ਇਸ ਹਾਊਸ ਦੇ ਵਿੱਚ ਤੁਹਾਨੂੰ promise ਕਰ ਰਿਹਾ ਹਾਂ। You will get triple time. Yes. ਪਰ ਹਾਊਸ ਇੱਕ ਕਾਇਦੇ ਨਾਲ ਚੱਲਦਾ ਹੈ। ਹਾਂ ਜੀ, ਤਰੁਨਪ੍ਰੀਤ ਸਿੰਘ ਸੌਂਦ ਜੀ।

**ਸਰਦਾਰ ਤਰੁਨਪ੍ਰੀਤ ਸਿੰਘ ਸੌਂਦ (ਖੰਨਾ):** ਮਾਨਯੋਗ ਸਪੀਕਰ ਸਾਹਿਬ, ਮੈਂ ਹਲਕਾ ਖੰਨਾ ਵਿੱਚੋਂ ਚੁਣ ਕੇ ਆਇਆ ਹਾਂ। ਮੇਰਾ ਸਵਾਲ ਆਪਣੇ ਹਲਕੇ ਪ੍ਰਤੀ ਹੈ। ਮੇਰਾ ਸਵਾਲ ਮੁੱਖ ਮੰਤਰੀ ਜੀ ਤੱਕ ਹੈ। ਖੰਨਾ ਵਿੱਚ ਏਸ਼ੀਆ ਦੀ ਸਭ ਤੋਂ ਵੱਡੀ ਦਾਣਾ ਮੰਡੀ ਹੈ। ਪਿਛਲੇ ਲੰਮੇ ਸਮੇਂ ਤੋਂ ਸਾਡੇ ਹਲਕੇ ਖੰਨੇ ਨੂੰ ਅਣਗੌਲਿਆ ਕੀਤਾ

ਗਿਆ ਹੈ। ਮੈਂ ਮਾਨਯੋਗ ਮੁੱਖ ਮੰਤਰੀ ਮਾਹਿਬ ਦੇ ਧਿਆਨ ਵਿੱਚ ਇਹ ਕੁਐਸਚਨ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਤਾਂ ਖੰਨੇ ਦੀ ਦਾਣਾ ਮੰਡੀ ਦਾ ਆਧੁਨੀਕਰਨ ਕਰਨ ਲਈ ਸਾਡੇ ਕੋਲ ਬਹੁਤ ਵੱਡੀ ਪਲੈਂਥਾਂ ਦੀ ਸ਼ੋਰਟੇਜ਼ ਹੈ ਕਿਉਂਕਿ ਉਥੇ ਆਯਾਤ ਨਿਰਯਾਤ ਫਸਲ ਦਾ ਬਹੁਤ ਜ਼ਿਆਦਾ ਹੁੰਦਾ ਹੈ, ਆਪਣੀ ਸਰਕਾਰ ਉਸ ਦੇ ਲਈ ਕਰ ਸਕਦੀ ਹੈ?

**11.20 / 28.06.2022 ਤਰਲੋਚਨ ਸਿੰਘ / ਸ਼ੁਭਮ ਜੈਨ**

ਸੈਕੰਡਲੀ, ਮਦਰ ਟੈਰੇਸਾ ਜੀ ਸਾਡੇ ਬਹੁਤ ਸਤਿਕਾਰਯੋਗ ਹਨ, ਅਸੀਂ ਉਨ੍ਹਾਂ ਦੀ ਤਹਿ ਦਿਲੋਂ ਬਹੁਤ ਇੱਜ਼ਤ ਕਰਦੇ ਹਾਂ, ਨਮਨ ਕਰਦੇ ਹਾਂ। ਪਰ ਪੰਜਾਬ ਦੇ ਮਹਾਂ ਨਾਇਕ ਭਗਤ ਪੂਰਨ ਸਿੰਘ ਜੀ, ਜਿਨ੍ਹਾਂ ਨੂੰ ਮੈਂ ਮੰਨਦਾ ਹਾਂ ਕਿ ਜਿੰਨਾ ਮਾਣ ਸਤਿਕਾਰ ਬਣਦਾ ਸੀ ਸ਼ਾਇਦ ਦਿੱਤਾ ਗਿਆ ਹੋਵੇ ਪਰ ਕਿਤੇ ਨਾ ਕਿਤੇ ਮੈਨੂੰ ਮਹਿਸੂਸ ਹੁੰਦਾ ਹੈ ਕਿ ਸ਼ਾਇਦ ਹਾਲੇ ਵੀ ਕੋਈ ਕਮੀ ਪੇਸ਼ੀ ਨਜ਼ਰ ਆਉਂਦੀ ਹੈ। ਭਗਤ ਪੂਰਨ ਸਿੰਘ ਜੀ ਦਾ ਜਨਮ ਖੰਨਾ ਵਿਖੇ ਰਾਜੇਵਾਲ ਪਿੰਡ ਵਿੱਚ ਹੋਇਆ। ਮੇਰਾ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਪ੍ਰਸ਼ਨ ਹੈ ਕਿ ਕੀ ਤੁਸੀਂ ਭਗਤ ਪੂਰਨ ਸਿੰਘ ਜੀ ਦੇ ਨਾਂ ਤੇ ਕੋਈ ਬਹੁਤ ਵੱਡਾ ਹਸਪਤਾਲ ਖੰਨਾ ਵਿੱਚ ਦੇ ਸਕਦੇ ਹੋ? ਕਿਉਂਕਿ ਪਾਣੀਪਤ ਤੋਂ ਲੈ ਕੇ ਜਲੰਧਰ ਤੱਕ ਨੈਸ਼ਨਲ ਹਾਈਵੇਅ ਅਥਾਰਟੀ ਆਫ ਇੰਡੀਆ ਨੇ ਪੰਜ ਟਰੌਮਾ ਸੈਂਟਰ ਐਲੋਕੇਟ ਕੀਤੇ ਸਨ, ਇਸ ਵਿੱਚੋਂ ਇੱਕ ਖੰਨਾ ਵਿੱਚ ਹੋਣਾ ਸੀ। ਪਰੰਤੂ ਇਸ ਏਰੀਏ ਵਿੱਚ ਕੋਈ ਵੀ ਮਲਟੀ ਸਪੈਸ਼ਿਲਟੀ ਹਸਪਤਾਲ ਨਾ ਹੋਣ ਕਾਰਨ ਇਲਾਜ ਕਰਵਾਉਣ ਲਈ ਬੜੀ ਦੂਰ ਜਾਣਾ ਪੈਂਦਾ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਸੰਦੀਪ ਜਾਖੜ ਜੀ।

**ਸ਼੍ਰੀ ਸੰਦੀਪ ਜਾਖੜ (ਅਬੋਹਰ)** : ਸਪੀਕਰ ਸਾਹਿਬ, ਇੱਕ ਬਹੁਤ ਹੀ ਗੰਭੀਰ ਮੁੱਦਾ ਹੈ, ਜੋ ਕਿ ਖੇਤੀਬਾੜੀ ਨਾਲ ਜੁੜਿਆ ਹੈ। ਅਬੋਹਰ ਵਿੱਚ ਬੱਲੂਆਣਾ ਵਿਖੇ 35000 ਹੈਕਟੇਅਰ ਵਿੱਚ ਕਿੰਨੂ ਦੇ ਬਾਗ ਲੱਗੇ ਸਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਕਿਸਾਨ ਬਾਗ ਲਗਾਉਂਦਾ ਹੈ ਅਤੇ 6 ਸਾਲ ਉਸ ਦੀ ਪਰਵਰਿਸ਼ ਕਰਦਾ ਹੈ ਪਰੰਤੂ ਉਸ ਨੂੰ ਫਿਰ ਵੀ ਫਸਲ ਨਹੀਂ ਮਿਲਦੀ ਹੈ। ਸਪੀਕਰ ਸਾਹਿਬ ਪਿਛਲੇ 3 ਸਾਲਾਂ ਤੋਂ ਕਿੰਨੂ ਦੇ ਬਾਗਾਂ ਵਾਲਿਆਂ ਨੂੰ ਪਹਿਲਾਂ ਕੋਵਿਡ ਦੀ ਮਾਰ ਪਈ। ਸਾਡਾ ਫਰੂਟ ਅਸੀਂ ਮਾਰਕੀਟ ਤੱਕ ਨਹੀਂ ਪਹੁੰਚਾ ਸਕੇ। ਉਸ ਤੋਂ ਬਾਅਦ ਸਾਨੂੰ ਕੋਹਰੇ ਦੇ ਮਾਰ ਪਈ ਅਤੇ ਇਸ ਸਾਲ ਪ੍ਰਕਿਰਤੀ ਦੀ ਮਾਰ ਪਈ। ਮਾਰਚ-ਅਪਰੈਲ ਵਿੱਚ ਜਿਹੜੀ ਸੌ ਸਾਲਾਂ ਬਾਅਦ ਗਰਮੀ ਆਈ ਸੀ, ਉਸ ਸਮੇਂ ਫਰੂਟ ਫਾਰਮੇਸ਼ਨ ਹੋ ਰਹੀ ਸੀ, ਉਸ ਸਮੇਂ ਬਹੁਤ ਵੱਡਾ ਨੁਕਸਾਨ ਹੋਇਆ। ਸਪੀਕਰ ਸਾਹਿਬ, ਦੂਜਾ ਇਸ ਵਾਰੀ ਪ੍ਰਕਿਰਤੀ ਦੀ ਮਾਰ ਤਾਂ ਪਈ ਸੋ ਪਈ, ਪਰ ਮਹਿਕਮੇ ਦੀ ਲਾਪਰਵਾਹੀ ਦੀ ਮਾਰ ਵੀ ਪਈ ਜਦੋਂ ਮਈ ਮਹੀਨੇ ਵਿੱਚ ਸਰਹਿੰਦ ਫੀਡਰ

ਟੁੱਟ ਗਈ। ਮਈ ਮਹੀਨੇ ਦੀ ਹਿਸਟਾਰਿਕ ਗਰਮੀ ਵਿੱਚ ਜਦੋਂ ਬਾਗਾਂ ਨੂੰ ਪਾਣੀ ਦੀ ਸਖਤ ਜ਼ਰੂਰਤ ਸੀ ਤਾਂ ਸਰਹਿੰਦ ਫੀਡਰ ਟੁੱਟ ਗਈ। ਮਾਨਯੋਗ ਮੰਤਰੀ ਸਾਹਿਬ ਬੈਠੇ ਹਨ, ਜਦੋਂ ਸਰਹਿੰਦ ਫੀਡਰ ਟੁੱਟਦੀ ਹੈ ਤਾਂ ਇਹ ਉਥੇ ਜਾ ਕੇ ਆਉਂਦੇ ਹਨ ਅਤੇ ਇੱਕ ਹਫ਼ਤੇ ਦਾ ਆਸ਼ਵਾਸਨ ਦੇ ਕੇ ਆਉਂਦੇ ਹਨ ਕਿ ਇੱਕ ਹਫ਼ਤੇ ਦੇ ਵਿੱਚ ਵਿੱਚ ਨਹਿਰ ਨੂੰ ਬੰਨ੍ਹ ਦਿੱਤਾ ਜਾਵੇਗਾ ਪਰੰਤੂ ਇਸ ਨੂੰ 22 ਦਿਨ ਲੱਗਦੇ ਹਨ। ਸਪੀਕਰ ਸਾਹਿਬ, ਮਈ ਦਾ ਮਹੀਨਾ ਹੈ ਅਤੇ 45 ਡਿਗਰੀ ਟੈਂਪਰੇਚਰ ਹੈ। 22 ਦਿਨ ਲਗਾ ਕੇ ਨਹਿਰ ਨੂੰ ਬੰਨ੍ਹਦੇ ਹਨ।

ਫਿਰ ਸਪੀਕਰ ਸਾਹਿਬ ਅਸੀਂ ਡਾਈਵਰਸੀਫਿਕੇਸ਼ਨ ਦੀ ਗੱਲ ਕਰਦੇ ਹਾਂ। ਕੱਲ੍ਹ ਸੰਤ ਸੀਚੇਵਾਲ ਜੀ, ਮਾਨਯੋਗ ਐਮ.ਪੀ. ਸਾਹਿਬ ਸਾਡੇ ਬਾਗਾਂ ਦਾ ਦੌਰਾ ਕਰਕੇ ਆਏ ਹਨ। ਕੀਨੂੰ ਦੇ ਬਾਗਾਂ ਦੇ ਕਿਸਾਨ ਉਨ੍ਹਾਂ ਬਾਗਾਂ ਨੂੰ ਪੁੱਟ ਰਹੇ ਹਨ, ਜਿਨ੍ਹਾਂ ਨੂੰ ਉਨ੍ਹਾਂ ਨੇ ਬੱਚਿਆਂ ਵਾਂਗ ਲਗਾਇਆ ਅਤੇ ਪਾਲਿਆ ਸੀ। ਮੇਰੀ ਮੁੱਖ ਮੰਤਰੀ ਸਾਹਿਬ ਨੂੰ ਰਿਕੁਐਸਟ ਹੈ ਕਿਉਂਕਿ ਐਗਰੀਕਲਚਰ ਦਾ ਮਹਿਕਮਾ ਵੀ ਉਨ੍ਹਾਂ ਕੋਲ ਹੀ ਹੈ, ਐਫ.ਐਮ. ਸਾਹਿਬ ਵੀ ਬੈਠੇ ਹਨ ਅਤੇ ਸਿੰਚਾਈ ਮੰਤਰੀ ਸਾਹਿਬ ਵੀ ਬੈਠੇ ਹਨ। ਮੰਤਰੀ ਸਾਹਿਬ, ਪਲੀਜ਼ ਤੁਸੀਂ ਟੇਲਾਂ ਤਾ ਆਉ। ਇਸ ਸਮੇਂ ਵਾਰਾਬੰਦੀ ਚੱਲ ਰਹੀ ਹੈ। ਵਾਰਾਬੰਦੀ ਦਾ ਮੇਨ ਮਕਸਦ ਹੈ ਕਿ ਪਾਣੀ ਟੇਲਾਂ ਤੇ .........

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ।

**ਸ਼੍ਰੀ ਸੰਦੀਪ ਜਾਖੜ** : ਸਪੀਕਰ ਸਾਹਿਬ ਮੇਰੀ ਇੱਕ ਰਿਕੁਐਸਟ ਹੈ। He should come and visit ਅਤੇ ਪਿਛਲੇ ਤਿੰਨ ਸਾਲਾਂ ਦਾ ਬਾਗਬਾਨਾਂ ਨੂੰ ਘੱਟੋ ਘੱਟ 1 ਲੱਖ ਰੁਪਏ ਪ੍ਰਤੀ ਕਿੱਲਾ ਮੁਆਵਜ਼ਾ ਮਿਲਣਾ ਚਾਹੀਦਾ ਹੈ। It should be considered.

**ਮਾਨਯੋਗ ਸਪੀਕਰ** : ਧੰਨਵਾਦ ਜੀ। ਏ.ਡੀ.ਸੀ. ਜਸਵਿੰਦਰ ਸਿੰਘ ਰਮਦਾਸ ਜੀ।

**ਏ.ਡੀ.ਸੀ. ਜਸਵਿੰਦਰ ਸਿੰਘ ਰਾਮਦਾਸ (ਅਟਾਰੀ, ਐਸ.ਸੀ)** : ਸਪੀਕਰ ਸਾਹਿਬ, ਮੇਰਾ ਹਲਕਾ ਬਾਰਡਰ ਏਰੀਆ ਹੈ। ਪੰਜਾਬ ਖੇਤੀ ਪ੍ਰਧਾਨ ਸੂਬਾ ਹੈ ਅਤੇ 6-7 ਜ਼ਿਲ੍ਹੇ ਬਾਰਡਰ ਦੇ ਨਾਲ ਚੱਲਦੇ ਹਨ। ਪਰ ਕਦੇ ਕਿਸੇ ਨੇ ਬਾਰਡਰ ਵੱਲ ਖਿਆਲ ਹੀ ਨਹੀਂ ਕੀਤਾ। ਕਿਸੇ ਨੇ ਖਿਆਲ ਨਹੀਂ ਕੀਤਾ ਕਿ ਬਾਰਡਰ ਤੋਂ ਪਾਰ ਜਿਹੜੀਆਂ ਕਿਸਾਨਾਂ ਦੀਆਂ ਜ਼ਮੀਨਾਂ ਹਨ ਉਹ ਕਿਸ ਤਰ੍ਹਾਂ ਬੀਜਦੇ ਹਨ ਅਤੇ ਕਿਸ ਤਰ੍ਹਾਂ ਖੇਤੀ ਕਰਦੇ ਹਨ, ਬਿਲਕੁਲ ਉਸ ਲਈ ਅਵੇਸਲੇ ਰਹੇ ਹਨ। ਜਿੰਨੀਆਂ ਵੀ ਸਰਕਾਰਾਂ ਗਈਆਂ ਹਨ, 40-45 ਸਾਲ ਹੋ ਗਏ ਹਨ, ਜਦੋਂ ਦੀ ਤਾਰ ਲੱਗੀ ਹੈ, ਕਿਸੇ ਨੇ ਧਿਆਨ ਨਹੀਂ ਦਿੱਤਾ ਹੈ। ਸਪੀਕਰ ਸਾਹਿਬ, ਉਹ ਕਿਸਾਨ ਗੁਲਾਮੀ ਭੋਗ ਰਹੇ ਹਨ। ਉਹ ਨਾ ਆਪਣੀ ਮਰਜ਼ੀ ਨਾਲ ਫਸਲ ਬੀਜ ਸਕਦੇ ਹਨ ਅਤੇ ਨਾ ਉਸ ਦਾ ਆਪਣੀ ਮਰਜ਼ੀ ਨਾਲ ਫਸਲ ਦਾ ਪਾਲਣ ਪੋਸ਼ਣ ਕਰ ਸਕਦੇ ਹਨ ਅਤੇ ਨਾ ਹੀ ਆਪਣੀ ਮਰਜ਼ੀ ਨਾਲ ਉਸ ਫਸਲ ਨੂੰ ਬਾਹਰ ਲਿਆ ਸਕਦੇ ਹਨ ਕਿਉਂਕਿ ਉਨ੍ਹਾਂ ਦਾ ਹਰ ਟਾਈਮ ਬੱਧਾ ਹੋਇਆ ਹੈ।

ਸਪੀਕਰ ਸਾਹਿਬ ਇੱਕ ਬੋਰ ਕਰਨਾ ਹੋਵੇ ਤਾਂ ਸਿਰਫ ਇੱਕ ਹਫ਼ਤਾ, ਡੇਢ ਹਫ਼ਤਾ ਜਾਂ ਦੋ ਹਫ਼ਤੇ ਲੱਗਦੇ ਹਨ ਪਰ ਉਥੇ ਇੱਕ ਬੋਰ ਕਰਨ ਵਾਸਤੇ ਇੱਕ ਮਹੀਨੇ ਤੋਂ ਜ਼ਿਆਦਾ ਟਾਈਮ ਲੱਗ ਜਾਂਦਾ ਹੈ ਕਿਉਂਕਿ ਜਦੋਂ ਰਾਤ ਪੈਂਦੀ ਹੈ ਤਾਂ ਸਾਰਾ ਸਾਮਾਨ (ਚਾਬੀਆਂ, ਹਥੌੜੀਆਂ) ਸਭ ਬਾਹਰ ਕੱਢਣਾ ਪੈਂਦਾ ਹੈ, ਅਤੇ ਸਵੇਰੇ ਫਿਰ ਤੋਂ ਲੈ ਕੇ ਜਾਣਾ ਪੈਂਦਾ ਹੈ। ਉਹ ਕਿਸਾਨ ਇੰਨੀ ਮੁਸ਼ਕਲ ਭਰੀ ਜ਼ਿੰਦਗੀ ਬਤੀਤ ਕਰ ਰਹੇ ਹਨ। ਜੇਕਰ ਉਹ ਫਸਲ ਬੀਜ ਲੈਂਦੇ ਹਨ, ਕਣਕ ਜਾਂ ਝੋਨਾ ਬੀਜ ਲੈਂਦੇ ਹਨ ਤਾਂ ਬਾਹਰ ਕੱਢਣ ਲੱਗੇ ਆਰਮੀ ਦੇ ਪੁਲਾਂ ਤੋਂ ਜਾਣਾ ਪੈਂਦਾ ਹੈ, ਜੋ ਕਿ ਬਹੁਤ narrow ਹਨ ਜਿੱਥੋਂ ਡਬਲ ਪਹੀਏ ਵਾਲਾ ਕੋਈ ਵੀ ਵਹੀਕਲ ਨਹੀਂ ਲੰਘ ਸਕਦਾ। ਸਰ, ਮੇਰੀ ਬੇਨਤੀ ਹੈ ਕਿ ਇਹ ਮਸਲੇ ਹੱਲ ਕਰਨ ਲਈ ਤੁਹਾਡੇ ਵੱਲੋਂ, ਮਾਨਯੋਗ ਮੁੱਖ ਮੰਤਰੀ ਸਾਹਿਬ ਵੱਲੋਂ ਜ਼ਰੂਰ ਕੋਈ ਐਫਰਟ ਕੀਤਾ ਜਾਵੇ।

**ਮ/ਸ਼.ਜ./ 11.25/ 28.06.2022**

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ) (ਲੁਧਿਆਣਾ ਪੂਰਬੀ):** ਮਾਨਯੋਗ ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਅਤੇ ਸਾਰੇ ਮੈਂਬਰ ਸਾਹਿਬਾਨ, ਮੇਰੇ ਵੱਲੋਂ ਫਤਹਿ ਪ੍ਰਵਾਨ ਕਰਨਾ ਜੀ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ। ਸਪੀਕਰ ਸਾਹਿਬ, ਲੁਧਿਆਣੇ ਵਿੱਚ ਇੱਕ ਬੁੱਢਾ ਦਰਿਆ ਹੁੰਦਾ ਸੀ ਜਿਸ ਨੂੰ ਪਿਛਲੀਆਂ ਸਰਕਾਰਾਂ ਨੇ ਬੁੱਢਾ ਨਾਲਾ ਬਣਾ ਦਿੱਤਾ। ਉਹ ਬੁੱਢਾ ਨਾਲਾ ਨਹੀਂ ਗੰਦਾ ਨਾਲਾ ਬਣਾ ਦਿੱਤਾ ਹੈ ਔਰ ਲੁਧਿਆਣੇ ਦੇ ਉਤੇ ਇੱਕ ਕਲੰਕ ਲਗਾ ਦਿੱਤਾ ਹੈ। ਉਸ ਵਾਸਤੇ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਬਜਟ ਵਿੱਚ ਅਲੱਗ-ਅਲੱਗ ਪ੍ਰੋਜੈਕਟਾਂ ਵਾਸਤੇ 2700 ਤੋਂ ਵੱਧ ਕਰੋੜ ਰੁਪਏ ਰੱਖੇ ਹਨ। ਇਸ ਵਾਸਤੇ ਮੈਂ ਮੁੱਖ ਮੰਤਰੀ ਸਾਹਿਬ ਦਾ ਹੱਥ ਜੋੜ ਕੇ, ਸਿਰ ਝੁਕਾ ਕੇ ਧੰਨਵਾਦ ਕਰਦਾ ਹਾਂ ਕਿਉਂਕਿ ਇਹ ਬੁੱਢਾ ਦਰਿਆ, ਗੰਦਾ ਨਾਲਾ ਬਣਨ ਨਾਲ ਸਾਡੇ ਆਸੇ-ਪਾਸੇ ਪੰਜ-ਪੰਜ, ਛੇ-ਛੇ ਕਿਲੋਮੀਟਰ ਤੱਕ ਥੱਲੇ ਵਾਲਾ ਪਾਣੀ ਗੰਧਲਾ ਹੋ ਗਿਆ ਹੈ ਜਿਸ ਨਾਲ ਬਿਮਾਰੀਆਂ ਫੈਲ ਰਹੀਆਂ ਹਨ, ਕੈਂਸਰ ਫੈਲ ਰਿਹਾ ਹੈ। ਜਿੱਥੇ ਤੱਕ ਵੀ ਇਹ ਪਾਣੀ ਜਾਂਦਾ ਹੈ, ਉੱਥੇ ਤੱਕ ਇਹ ਸਾਰੀਆਂ ਬਿਮਾਰੀਆਂ ਲੱਗ ਰਹੀਆਂ ਹਨ। ਇਸ ਵਾਸਤੇ ਸਾਡੇ ਮੁੱਖ ਮੰਤਰੀ ਜੀ ਨੇ ਜੋ ਦੇਣ ਦਿੱਤੀ ਹੈ, ਉਸ ਵਾਸਤੇ ਮੈਂ ਧੰਨਵਾਦ ਕਰਦਾ ਹਾਂ। ਇੱਕ ਸਾਡੇ ਉੱਥੇ ਕੂੜੇ ਦਾ ਡੰਪ ਹੈ। ਮੈਂ ਵਿਧਾਨ ਸਭਾ ਹਲਕਾ ਲੁਧਿਆਣਾ ਪੂਰਬੀ ਤੋਂ ਚੁਣ ਕੇ ਆਇਆ ਹਾਂ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਵਿਕਰਮਜੀਤ ਸਿੰਘ ਚੌਧਰੀ।

**ਸਰਦਾਰ ਵਿਕਰਮਜੀਤ ਸਿੰਘ ਚੌਧਰੀ (ਫਿਲੌਰ, ਐਸ.ਸੀ)** : ਸਪੀਕਰ ਸਾਹਿਬ, it's a matter of urgent importance. ਸੀ.ਐਮ. ਸਾਹਿਬ ਵੀ ਇੱਥੇ ਬੈਠੇ ਹਨ। ਮੇਰੇ ਵਿਧਾਨ ਸਭਾ ਹਲਕਾ ਫਿਲੌਰ ਲਈ ਤਕਰੀਬਨ ਦੋ ਸਾਲ ਦੇ ਸੰਘਰਸ਼ ਤੋਂ ਬਾਅਦ ਮਾਨ ਸਾਹਿਬ ਨੂੰ ਮੈਂ 2 ਮਈ ਨੂੰ ਬੇਨਤੀ ਕੀਤੀ ਸੀ ਤੇ ਮੇਰੇ ਹਲਕੇ ਨੂੰ ਦੋ ਫਾਇਰ ਬ੍ਰਿਗੇਡਜ਼ ਦਿੱਤੀਆਂ ਗਈਆਂ ਸਨ। ਡਿਪਾਰਟਮੈਂਟ ਤੋਂ ਸੁਨੇਹਾ ਲੱਗਣ ਤੋਂ ਬਾਅਦ ਮੈਂ ਅਤੇ ਮੇਰੇ ਮਿਊਂਸਿਪਲ ਕੌਂਸਲ, ਗੁਰਾਇਆ ਅਤੇ ਫਿਲੌਰ ਦੇ ਪ੍ਰਧਾਨ ਅਤੇ ਸਾਰੇ ਚੁਣੇ ਹੋਏ ਕੌਂਸਲਰ ਸਾਹਿਬਾਨ ਉਹ ਗੱਡੀਆਂ ਦਾ ਪੋਸੈਸ਼ਨ ਲੈਣ ਫਾਇਰ ਆਫਿਸ ਫਗਵਾੜਾ ਵਿੱਚ ਪੁੱਜੇ। ਸਪੀਕਰ ਸਾਹਿਬ, ਜਦੋਂ ਅਸੀਂ ਵਹੀਕਲਜ਼ ਨੂੰ ਟੇਕਓਵਰ ਕਰਨ ਲਈ ਗਏ ਤਾਂ ਉੱਥੇ ਬੜਾ ਅਨਫਾਰਚੂਨੇਟ ਇੰਸੀਡੈਂਟ ਹੋਇਆ। ਮਾਨ ਸਾਹਿਬ ਦੀ ਸਰਕਾਰ ਨੇ ਵੂਮੈਨ ਇੰਪਾਵਰਮੈਂਟ ਦੀ ਗੱਲ ਕੀਤੀ ਹੈ। ਕੱਲ੍ਹ ਸੀ. ਐਮ. ਸਾਹਿਬ ਨੇ ਇਹ ਵੀ ਗੱਲ ਕੀਤੀ ਕਿ ਹਲਕਾ ਇੰਚਾਰਜ ਕੱਲਚਰ ਅਸੀਂ ਬੰਦ ਕਰਨਾ ਹੈ ਤਾਂ ਉੱਥੇ ਸਪੀਕਰ ਸਾਹਿਬ, ਇੱਕ ਐਸੀ ਘਟਨਾ ਹੋਈ ਕਿ ਆਮ ਆਦਮੀ ਪਾਰਟੀ ਦੇ ਦੋ ਨੁਮਾਇੰਦੇ ਜਿਹੜੇ ਕਿ ਹਲਕਾ ਫਿਲੌਰ ਤੋਂ ਚੋਣ ਲੜੇ ਪ੍ਰੇਮ ਕੁਮਾਰ ਜੀ ਔਰ ਹਲਕਾ ਫਗਵਾੜਾ ਤੋਂ ਚੋਣ ਲੜੇ ਜੋਗਿੰਦਰ ਮਾਨ ਜੀ। ਉਹ ਆਪਣੇ ਕੁਝ ਸਾਥੀਆਂ ਨੂੰ ਲੈ ਕੇ ਫਾਇਰ ਬ੍ਰਿਗੇਡਜ਼ ਦੇ ਉਤੇ ਚੜ੍ਹ ਗਏ ਤੇ ਗੱਡੀਆਂ ਦੀਆਂ ਚਾਬੀਆਂ ਖੋਹ ਲਈਆਂ। ਅਸੀਂ ਇਹ ਮੌਕਾ ਸਾਂਭਦੇ ਹੋਏ ਨਾਲ ਹੀ ਏ.ਡੀ.ਸੀ. ਮੈਡਮ ਦੇ ਦਫਤਰ ਵਿੱਚ ਜਾ ਕੇ ਬੈਠ ਗਏ ਤੇ ਅਸੀਂ ਉਨ੍ਹਾਂ ਨੂੰ ਦੱਸਿਆ ਕਿ ਇਨ੍ਹਾਂ ਲੀਡਰ ਸਾਹਿਬਾਨ ਨੇ ਇਸ ਤਰ੍ਹਾਂ ਕੀਤਾ ਹੈ ਤੇ ਇਹ ਦੋਨੋਂ ਲੀਡਰ ਆਪਣੇ ਸਾਥੀਆਂ ਦੇ ਨਾਲ ਅੰਦਰ ਆਏ ਤੇ ਇਨ੍ਹਾਂ ਨੇ ਗੇਟ ਕ੍ਰੈਸ਼ ਕੀਤਾ ਤੇ ਗਾਲੀ-ਗਲੋਚ ਕਰਨਾ ਸ਼ੁਰੂ ਕਰ ਦਿੱਤਾ। ਮੇਰੇ ਨਾਲ ਇੱਕ ਭੈਣ ਜੋ ਕਿ ਗੁਰਸਿੱਖ ਔਰਤ ਹੈ ਤੇ ਇਲੈਕਟਿਡ ਜ਼ਿਲ੍ਹਾ ਪ੍ਰੀਸ਼ਦ ਮੈਂਬਰ ਹੈ ਗੁਰਪ੍ਰੀਤ ਕੌਰ ਸਹੋਤਾ ਵੀ ਸਨ। ਉੱਥੇ ਇਨ੍ਹਾਂ ਦੋਨਾਂ ਲੀਡਰਾਂ ਨੇ ਗਾਲੀ-ਗਲੋਚ ਕੀਤੀ ਔਰ ਉਨ੍ਹਾਂ ਦੀ ਇੱਜ਼ਤ ਔਰ ਉਨ੍ਹਾਂ ਦੀ ਸ਼ਾਨ ਦੇ ਖਿਲਾਫ ਐਸੇ ਸ਼ਬਦ ਬੋਲੇ ਜੋ ਕਿ ਮੈਂ ਇਸ ਹਾਊਸ ਵਿੱਚ ਕਹਿ ਨਹੀਂ ਸਕਦਾ। ਇਸ ਦੀ ਜਾਣਕਾਰੀ ਮੈਂ ਅਗਲੇ ਦਿਨ ਹੀ ਮੁੱਖ ਮੰਤਰੀ ਸਾਹਿਬ ਨੂੰ ਲਿਖਤੀ ਰੂਪ ਵਿੱਚ ਭੇਜੀ ਜਿਸ ਦੀ acknowledgement ਵੀ ਸੀ.ਐਮ. ਹਾਊਸ ਤੋਂ ਆਈ ਔਰ ਇਹ ਵੀ ਜਾਣਕਾਰੀ ਦਿੱਤੀ ਗਈ ਕਿ ਹੋਮ ਡਿਪਾਰਟਮੈਂਟ ਨੂੰ ਇਹ ਮਸਲਾ ਦੇ ਦਿੱਤਾ ਗਿਆ ਹੈ ਪਰ ਮੁੱਖ ਮੰਤਰੀ ਸਾਹਿਬ ਅੱਜ 58 ਦਿਨ ਹੋ ਗਏ ਹਨ ਤੇ ਕੋਈ ਕਾਰਵਾਈ ਨਹੀਂ ਹੋਈ ਹੈ। ਅਸੀਂ ਵੂਮੈਨ ਇੰਪਾਵਰਮੈਂਟ ਦੀ ਗੱਲ ਕਰਦੇ ਹਾਂ।

**ਮਾਨਯੋਗ ਸਪੀਕਰ:** ਚੌਧਰੀ ਸਾਹਿਬ ਤੁਹਾਡੀ ਗੱਲ ਆ ਗਈ ਹੈ, ਥੈਂਕਿਊ ਜੀ। ਡਾਕਟਰ ਸੁਖਵਿੰਦਰ ਕੁਮਾਰ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਸਿੰਘ ਜੂਨੀਅਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸ.ਸ.-ਹ.ਸ.ਟ./11:30/28.06.2022**

**ਮਾਨਯੋਗ ਸਪੀਕਰ:** ਹੈਨਰੀ ਸਾਹਿਬ, ਤੁਹਾਡਾ ਨਾਮ ਆਇਆ ਹੋਇਆ ਹੈ। ਬਜਟ ਤੇ ਬੋਲਣਾ ਹੈ ਤਾਂ you can speak at that time. (ਵਿਘਨ..ਸ਼ੋਰ) ਡਾਕਟਰ ਸਾਹਿਬ ਨੂੰ ਬੋਲਣ ਦਿਓ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਵਤਾਰ ਸਿੰਘ ਜੂਨੀਅਰ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰਾਂ ਨਾਲ ਬਹਿਸ ਕਰਨ ਲੱਗ ਪਏ।)

**ਮਾਨਯੋਗ ਸਪੀਕਰ:** ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜੀ, ਸਰਦਾਰ ਪਰਗਟ ਸਿੰਘ ਜੀ, ਮੈਡਮ ਅਰੁਨਾ ਚੌਧਰੀ ਜੀ ਤੇ ਹੈਨਰੀ ਸਾਹਿਬ ਬਜਟ ਤੇ ਬੋਲਣਗੇ। ਸੋ, ਇਸ ਕਰਕੇ ਤੁਸੀਂ ਸਾਰੇ ਆਪਣੀ ਗੱਲ ਉਦੋਂ ਕਹਿ ਲੈਣਾ। ਹਾਊਸ ਨੂੰ ਚੱਲਣ ਦਿਉ। (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਵਤਾਰ ਸਿੰਘ ਜੂਨੀਅਰ ਵੱਲ ਇਸ਼ਾਰਾ) ਇਸ ਤਰ੍ਹਾਂ ਮਜ਼ਾ ਨਹੀਂ ਆਉਂਦਾ, ਮੈਂ ਤੁਹਾਨੂੰ ਦੱਸ ਦਿੱਤਾ ਹੈ ਕਿ ਤੁਸੀਂ ਬੋਲੋਗੇ। ਡਾਕਟਰ ਸੁਖਵਿੰਦਰ ਕੁਮਾਰ ਸੁੱਖੀ ਜੀ, ਤੁਸੀਂ ਬੋਲੋ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਰ, ਬਜਟ ਦਾ ਜ਼ੀਰੋ ਆਵਰ ਨਾਲ ਕੋਈ ਕੰਸਰਨ ਹੀ ਨਹੀਂ ਹੈ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਮਾਨਯੋਗ ਮੈਂਬਰ ਸਾਹਿਬ ਕੋਈ ਗੱਲ ਰੱਖਣਾ ਚਾਹੁੰਦੇ ਹਨ, ਉਨ੍ਹਾਂ ਨੂੰ ਵੀ ਗੱਲ ਰੱਖ ਲੈਣ ਦਿਉ। ਕਾਈਂਡਲੀ ਉਨ੍ਹਾਂ ਨੂੰ ਆਪਣੀ ਗੱਲ ਰੱਖਣ ਦਿਉ। ਹਾਂ ਜੀ, ਡਾਕਟਰ ਸਾਹਿਬ।

**ਡਾਕਟਰ ਸੁਖਵਿੰਦਰ ਕੁਮਾਰ (ਬੰਗਾ, ਐਸ.ਸੀ.):** ਧੰਨਵਾਦ, ਸਪੀਕਰ ਸਾਹਿਬ। ਸਰ, ਪਿਛਲੇ ਦਿਨੀਂ ਪੰਜਾਬ ਪੁਲਿਸ ਔਰ ਐਜੂਕੇਸ਼ਨ ਡਿਪਾਰਟਮੈਂਟ ਵਿੱਚ ਕਾਂਸਟੇਬਲ ਤੇ ਟੀਚਰ ਰੱਖੇ ਗਏ ਸਨ। 4358 ਕਾਂਸਟੇਬਲ ਔਰ 6635 ਟੀਚਰ ਰੱਖੇ ਗਏ ਸਨ। ਜਨਵਰੀ, 2022 ਵਿੱਚ ਮੈਰਿਟ ਆਈ ਤੇ ਉਸ ਵਿੱਚ ਐਸ.ਸੀ. ਤੇ ਬੀ.ਸੀ. ਕੈਟਾਗਰੀ ਦੇ ਜਿਹੜੇ ਬੱਚੇ ਸੀ, ਜਿਹੜੇ ਕਿ ਜਨਰਲ ਕੈਟਾਗਰੀ ਵਿੱਚ ਆ ਗਏ ਸੀ। ਉਹ ਤਕਰੀਬਨ ਪੰਜਾਬ ਪੁਲਿਸ ਵਿੱਚ 150 ਸੀ ਅਤੇ ਐਜੂਕੇਸ਼ਨ ਡਿਪਾਰਟਮੈਂਟ ਵਿੱਚ 154 ਸੀ। ਉਹ ਮੈਰਿਟ ਵਿੱਚ ਡਿਕਲੇਅਰ ਕਰ ਦਿੱਤੇ ਗਏ ਕਿ ਇਨ੍ਹਾਂ ਨੂੰ ਜਨਰਲ ਕੈਟਾਗਰੀ ਵਿੱਚ ਕੰਸਿਡਰ ਕੀਤਾ ਗਿਆ ਪਰ ਜਿਹੜੀ ਮਈ, 2022 ਵਿੱਚ ਦੁਬਾਰਾ ਮੈਰਿਟ ਬਣੀ, ਉਸ ਵਿੱਚ ਜਿਹੜੇ ਇਹ ਬੱਚੇ ਜਨਰਲ ਕੈਟਾਗਰੀ ਵਿੱਚ ਸਿਲੈਕਟ ਹੋਏ ਸੀ, ਉਨ੍ਹਾਂ ਨੂੰ ਫਿਰ ਰਿਜ਼ਰਵ ਕੈਟਾਗਰੀ ਵਿੱਚ ਪਾ ਦਿੱਤਾ ਗਿਆ ਜਿਸ ਦੇ ਨਾਲ ਐੱਸ.ਸੀ. ਸਮਾਜ ਦੇ 150 ਬੱਚੇ ਪੰਜਾਬ ਪੁਲਿਸ ਵਿੱਚ ਅਤੇ 154 ਬੱਚੇ ਐਜੂਕੇਸ਼ਨ ਡਿਪਾਰਟਮੈਂਟ ਵਿੱਚ ਜਾਣ ਤੋਂ ਵਾਂਝੇ ਹੋ ਗਏ। ਮੈਂ ਸੀ.ਐਮ. ਸਾਹਿਬ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਦਾ ਵਰਤਾਰਾ ਅੱਜ ਤੱਕ ਕਦੀ ਨਹੀਂ ਹੋਇਆ ਹੈ। ਜਿਹੜੇ ਬੱਚੇ ਜਨਰਲ ਕੈਟਾਗਰੀ

ਵਿੱਚ ਆ ਜਾਂਦੇ ਹਨ, ਉਨ੍ਹਾਂ ਨੂੰ ਜਨਰਲ ਕੈਟਾਗਰੀ ਵਿੱਚ ਹੀ ਕੰਸਿਡਰ ਕੀਤਾ ਜਾਂਦਾ ਹੈ। ਇਸ ਤੇ ਧਿਆਨ ਦਿੱਤਾ ਜਾਵੇ ਜੀ। ਧੰਨਵਾਦ ਜੀ।

**ਡਾਕਟਰ ਬਲਬੀਰ ਸਿੰਘ (ਪਟਿਆਲਾ ਦਿਹਾਤੀ):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਮੈਂ ਇੱਕ ਮੁੱਦਾ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਅਤੇ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਉਹ ਅਵਾਰਾ ਪਸ਼ੂਆਂ ਦਾ ਮੁੱਦਾ ਹੈ। ਇਕੱਲਾ ਪੰਜਾਬ ਨਹੀਂ, ਸਾਰਾ ਉੱਤਰੀ ਇੰਡੀਆ ਦੁਖੀ ਹੈ ਕਿਉਂਕਿ ਕੇਰਲ ਦੇ ਵਿੱਚ ਅਤੇ ਨਾਰਥ-ਈਸਟ ਸਟੇਟਾਂ ਵਿੱਚ ਇਹ ਪ੍ਰਾਬਲਮ ਨਹੀਂ ਹੈ। ਮੈਂ ਆਪਣੀ ਮਿਉਂਸਿਪਲ ਕਾਰਪੋਰੇਸ਼ਨ ਅਤੇ ਅਥਾਰਟੀਆਂ ਦੀ ਇੱਕ ਮੀਟਿੰਗ ਕਰਕੇ ਪੁੱਛਿਆ ਕਿ ਸਾਨੂੰ ਦੱਸੋ, ਅਸੀਂ ਪੈਸੇ ਦਿੰਦੇ ਹਾਂ, ਬਿਜਲੀ, ਪੈਟਰੋਲ, ਡੀਜ਼ਲ ਅਤੇ ਗੈਸ ਤੇ ਕਾਓ-ਸੈੱਸ ਦਿੰਦੇ ਹਾਂ, ਤੁਹਾਡੇ ਕੋਲ ਕਾਓ-ਸੈੱਸ ਕਿੰਨਾ ਆਇਆ ਹੈ? ਉਹ ਕਹਿੰਦੇ ਜੀ, ਉਨ੍ਹਾਂ ਨੇ ਬੜੀ ਮੁਸ਼ਕਿਲ ਨਾਲ ਲੱਭਿਆ, ਉਹ ਕਹਿੰਦੇ ਕਿ ਪਿਛਲੇ ਸਾਲ ਵਿੱਚ 3.50 ਕਰੋੜ ਰੁਪਿਆ ਆਇਆ ਹੈ। ਮੈਂ ਕਿਹਾ ਕਿ ਉਹ ਕਿੱਥੇ ਗਿਆ? ਉਹ ਉੱਪਰ-ਨੀਵੇਂ ਦੇਖ ਕੇ ਕਹਿੰਦਾ ਕਿ ਜਿਹੜੀ ਪਹਿਲਾਂ ਸਰਕਾਰ ਸੀ, ਉਸ ਦੀ ਪਾਲਿਸੀ ਸੀ ਕਿ ਰਾਜ ਨਹੀਂ ਸੇਵਾ ਤਾਂ ਉਹ ਸੇਵਾ ਵਿੱਚ ਦੇ ਦਿੱਤਾ ਗਿਆ ਜੀ। 3.50 ਕਰੋੜ ਰੁਪਿਆ, ਟੈਕਸ ਪੇਅਰਜ਼ ਦਾ ਪੈਸਾ, ਮੈਂ ਉਨ੍ਹਾਂ ਨੂੰ ਕਿਹਾ ਕਿ ਤੁਹਾਨੂੰ ਹੁਣ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਦੀ ਪਾਲਿਸੀ ਪਤਾ ਹੈ? ਉਹ ਕਹਿੰਦੇ ਕਿ ਗੁੱਡ ਗਵਰਨੈਂਸ ਜੀ। ਮੈਂ ਕਿਹਾ ਕਿ ਇੱਕ-ਇੱਕ ਪੈਸੇ ਦਾ ਹਿਸਾਬ ਦੇਣਾ ਪਵੇਗਾ ਔਰ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਕੈਬਨਿਟ ਮੰਤਰੀਆਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿਉਂਕਿ ਇਸ ਵਿੱਚ ਚਾਰ-ਪੰਜ ਡਿਪਾਰਟਮੈਂਟ ਸਬੰਧਤ ਹਨ। ਜੇ ਇਹ ਕਾਓ-ਸੈੱਸ ਦਾ ਪੈਸਾ ਠੀਕ ਤਰ੍ਹਾਂ ਯੂਜ਼ ਕੀਤਾ ਜਾਵੇ, ਇਸ ਦੀ ਅਕਾਊਂਟੇਬਿਲਟੀ ਹੋਵੇ, ਇਸ ਦੇ ਨਾਲ ਆਪਾਂ ਕੀ ਕਰ ਸਕਦੇ ਹਾਂ?

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ ਜੀ।

**ਡਾਕਟਰ ਬਲਬੀਰ ਸਿੰਘ:** ਸਰ, ਮੈਂ ਪਹਿਲੀ ਵਾਰ ਬੋਲ ਰਿਹਾ ਹਾਂ, ਇੱਕ ਮਿੰਟ ਲਵਾਂਗਾ ਜੀ। ਇਸ ਦੇ ਨਾਲ ਅਸੀਂ ਮਾਡਰਨ ਗਊਸ਼ਾਲਾ ਬਣਾ ਸਕਦੇ ਹਾਂ। ਜਿਹੜੇ-ਜਿਹੜੇ ਸ਼ੈੱਡ ਹੋਣਗੇ, ਉਹ ਸੋਲਰ ਪਾਵਰ ਦੇਣਗੇ, ਬਾਇਓ-ਗੈਸ ਦੇਣਗੇ ਔਰ ਬਾਇਓ ਫਰਟੀਲਾਈਜ਼ਰ ਦੇਣਗੇ। ਸਰ, ਇੱਕ ਗੱਲ ਹੋਰ ਜੀ। ਪਟਿਆਲਾ ਵਿੱਚ ਮਿਲਕ-ਪਲਾਂਟ ਹੈ, ਉਹ 80 ਕੁਇੰਟਲ ਲੱਕੜ ਰੋਜ਼ ਯੂਜ਼ ਕਰਦੇ ਹਨ। ਜਿਹੜੀ ਗਊਸ਼ਾਲਾ ਤੋਂ ਆਵੇਗੀ that plant can be run on biogas.

**ਮਾਨਯੋਗ ਸਪੀਕਰ:** ਠੀਕ ਹੈ ਜੀ।

**ਡਾਕਟਰ ਬਲਬੀਰ ਸਿੰਘ:** ਇਸ ਦੇ ਵਾਸਤੇ ਕਮੇਟੀ ਬਣਾ ਕੇ ਜਿਸ ਨੂੰ ਅਸੀਂ ਕਹਿੰਦੇ ਹਾਂ ਕਿ ਰੈਂਡਮ-ਵਾਈਜ਼ ਟਰਾਇਲ ਕਰਕੇ ਇਸ ਦੇ ਨਾਲ ਸਾਡੀ fossil-fuel ਤੇ ਡਿਪੈਂਡੈਂਸ ਵੀ ਘਟੇਗੀ, ਅਵਾਰਾ ਪਸ਼ੂਆਂ ਤੋਂ ਛੁਟਕਾਰਾ ਹੋਵੇਗਾ। ਸਰ, ਇੱਕ ਹੋਰ ਬੈਨੀਫਿਟ, ਮੈਂ ਲਾਸਟ ਗੱਲ ਕਹਿ ਰਿਹਾ ਹਾਂ। ਇੱਕ ਬੈਨੀਫਿਟ ਹੋਰ ਹੋਵੇਗਾ, ਜਿੰਨੇ ਬੈੱਗਰਜ਼ ਹੋਣਗੇ, ਉਹ ਸ਼ਹਿਰ ਦੇ ਸਾਰੇ ਬੈੱਗਰਜ਼ ਨੂੰ ਉੱਥੇ ਲੈ ਜਾਵਾਂਗੇ ਤੇ ਕਹਾਂਗੇ ਕਿ ਗਊ ਦੀ ਸੇਵਾ ਕਰੋ ਤੇ ਤੁਹਾਨੂੰ ਮਗਨਰੇਗਾ ਦੇ ਹਿਸਾਬ ਨਾਲ ਪੈਸੇ ਮਿਲਣਗੇ। ਦੋ ਮੁਸ਼ਕਿਲਾਂ ਤੋਂ ਛੁਟਕਾਰਾ ਮਿਲੇਗਾ ਜੀ।

**ਮਾਨਯੋਗ ਸਪੀਕਰ:** ਸਾਰੇ ਹੀ ਹੱਥ ਖੜ੍ਹੇ ਕਰੀ ਜਾਂਦੇ ਹਨ। ਉਹ ਕਹਿੰਦੇ ਹਨ ਕਿ -

*"ਜਿੰਦ ਇਕੱਲੀ ਤੇ ਮੁਲਾਹਜ਼ੇਦਾਰ ਬਾਹਲੇ,*
*ਕੀਹਦਾ-ਕੀਹਦਾ ਮਾਣ ਰੱਖ ਲਵਾਂ।*

**ਗ.ਕੌ./ਹ.ਸ/11.35/28.06.2022**

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਹੁਣ ਤੁਸੀਂ ਉਸ ਜਗ੍ਹਾ ਤੇ ਪਹੁੰਚ ਗਏ ਹੋ ਜਿੱਥੇ ਸਭ ਦੇ ਹੱਥ ਤੁਹਾਡੇ ਸਾਹਮਣੇ ਖੜ੍ਹੇ ਹੀ ਰਹਿਣੇ ਹਨ। You are on a lucky position. ਮੇਰੀ ਇੱਕ humble recommendation ਹੈ ਪਲੀਜ਼ ਥੋੜ੍ਹਾ ਜਿਹਾ ਮੇਰੇ ਵੱਲ ਗੌਰ ਕਰਿਉ। ਸਾਡਾ ਨੌਜਵਾਨ ਸਾਥੀ (ਸ਼੍ਰੀ ਅਵਤਾਰ ਸਿੰਘ ਜੂਨੀਅਰ ਵੱਲ ਇਸ਼ਾਰਾ) is a well-meaning M.L.A., well-read M.L.A. Kindly give him a chance. Please just give him a minute.

**ਸ਼੍ਰੀ ਅਵਤਾਰ ਸਿੰਘ ਜੂਨੀਅਰ (ਜਲੰਧਰ ਉੱਤਰੀ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਤੁਹਾਡੀ ਮਾਰਫਤ ਸੀ.ਐਮ. ਸਾਹਿਬ ਦੇ ਜ਼ਿਹਨ ਵਿੱਚ ਇੱਕ ਬਹੁਤ ਹੀ ਅਹਿਮ ਮੁੱਦੇ ਉੱਤੇ ਗੱਲ ਲੈ ਕੇ ਆਉਣਾ ਚਾਹੁੰਦਾ ਹਾਂ। ਕੁਝ ਸਮਾਂ ਪਹਿਲਾਂ ਪੰਜਾਬ ਗੌਰਮਿੰਟ ਨੇ ਇੱਕ ਨਵਾਂ ਮਹਿਕਮਾ ਪੰਜਾਬ ਬਿਊਰੋ ਆਫ ਇਨਵੈਸਟੀਗੇਸ਼ਨ ਇਜਾਜ਼ ਕੀਤਾ। ਇਹ ਜਿਹੜੀ ਸਿਚੂਏਸ਼ਨ ਹੋਈ ਹੈ ਖਾਸ ਕਰਕੇ ਮਰਨ ਮਰਾਉਣ ਦੀਆਂ, ਫਿਰੌਤੀ ਦੀਆਂ ਅਤੇ ਲਾਅ ਐਂਡ ਆਰਡਰ ਦੀਆਂ ਸਾਰੀਆਂ ਸਿਚੂਏਸ਼ਨਜ਼ ਨੂੰ ਸਪੈਸੇਫਿਕਲੀ ਟੈਕਲ ਕਰਨ ਵਾਸਤੇ ਫੌਰੈਂਸਿਕਸ, ਲੀਗਲ ਸੈੱਲ ਬਣਾਇਆ ਗਿਆ ਸੀ। ਜਿਹੜਾ ਕੱਲ੍ਹ ਮੇਡਨ ਬਜਟ ਪੇਸ਼ ਕੀਤਾ ਗਿਆ ਹੈ ਉਸ ਵਿੱਚ 26,454 ਨਵੀਂ ਰਿਕਰੂਟਮੈਂਟਸ ਦੀ ਗੱਲ ਕੀਤੀ ਗਈ ਹੈ। ਮੈਂ ਪੰਜਾਬ ਦੇ ਯੂਥ ਵੱਲੋਂ ਆਮ ਆਦਮੀ ਪਾਰਟੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬਹੁਤ ਵਧੀਆ ਸ਼ਲਾਘਾਯੋਗ ਕੰਮ ਕੀਤਾ ਹੈ। (ਥੰਪਿੰਗ) ਲੇਕਿਨ ਮੈਂ ਇਸ ਵਿੱਚ ਇਹ ਵੀ ਬੇਨਤੀ ਕਰਦਾ ਹਾਂ ਕਿ 634 ਨੌਜਵਾਨ ਵੀਰ ਜਿਨ੍ਹਾਂ ਦਾ ਟੈਸਟ ਹੋ ਚੁੱਕਾ ਹੈ,

ਜਿਨ੍ਹਾਂ ਦੇ ਡਾਕੂਮੈਂਟਸ ਲਏ ਜਾ ਚੁੱਕੇ ਹਨ। ਅੱਜ ਉਨ੍ਹਾਂ ਦੀ ਫਾਈਲ ਸੀ.ਐਮ. ਆਫਿਸ ਵਿੱਚ ਪਈ ਹੈ for the last three months. ਉਸ ਰਿਕਰੂਟਮੈਂਟ ਵਿੱਚ ਉਹ ਸਾਰੇ ਨੌਜਵਾਨ ਰਿਕਰੂਟ ਹੋ ਚੁੱਕੇ ਹਨ। ਸਿਵਲੀਅਨ ਖਾਸ ਕਰਕੇ ਲੀਗਲ, ਫੌਰੈਂਸਿਕਸ, IT ਡਿਪਾਰਟਮੈਂਟ ਜਿਨ੍ਹਾਂ ਤੋਂ ਵਗੈਰ ਉਹ ਸੈੱਲ ਨਹੀਂ ਚੱਲ ਸਕਦਾ ਉਨ੍ਹਾਂ ਨੂੰ ਹਾਲੇ ਤੱਕ ਚਿੱਠੀਆਂ ਨਹੀਂ ਦਿੱਤੀਆਂ ਗਈਆਂ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੁੱਖ ਮੰਤਰੀ ਸਾਹਿਬ ਨੂੰ ਕਹਿੰਦਾ ਹਾਂ ਕਿ ਇਸ ਬਜਟ ਸੈਸ਼ਨ ਵਿੱਚ ਵਿੱਚ ਹੀ ਉਨ੍ਹਾਂ ਨੂੰ ਲੈਟਰ ਦੇ ਦਿੱਤੇ ਜਾਣ। ਇਸ ਦੇ ਲਈ ਬਹੁਤ ਬਹੁਤ ਧੰਨਵਾਦੀ ਹੋਵਾਂਗੇ।

**ਸਰਦਾਰ ਅਮੋਲਕ ਸਿੰਘ (ਜੈਤੋ, ਐਸ.ਸੀ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਤੁਹਾਡੇ ਮਾਧਿਅਮ ਰਾਹੀਂ ਸਬੰਧਿਤ ਮੰਤਰੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਜੈਤੋਂ ਹਲਕੇ ਦੇ ਲੋਕ ਲੰਮੇ ਸਮੇਂ ਤੋਂ ਸਿਹਤ ਸਹੂਲਤਾਂ ਲਈ ਤਰਸ ਰਹੇ ਹਨ। ਸਾਡੇ ਹਲਕੇ ਵਿੱਚ ਸਬ ਡਵੀਜ਼ਨ ਹਸਪਤਾਲ ਨਹੀਂ ਹਨ। ਉੱਥੇ ਕਮਿਊਨਿਟੀ ਹੈਲਥ ਸੈਂਟਰ ਹੈ। ਜਦੋਂ ਵੀ ਕੋਈ ਸਰਕਾਰ ਆਉਂਦੀ ਹੈ ਉਨ੍ਹਾਂ ਨੇ ਇਹੀ ਕਿਹਾ ਹੈ ਕਿ ਇਸ ਨੂੰ ਅਸੀਂ ਸਬ ਡਵੀਜ਼ਨ ਹਸਪਤਾਲ ਬਣਾ ਦੇਵਾਂਗੇ। 12 ਡਾਕਟਰਾਂ ਵਿੱਚੋਂ ਸਿਰਫ 1 ਡਾਕਟਰ ਹੀ ਉੱਥੇ ਉਪਲਬਧ ਹੈ। ਉੱਥੇ ਡਾਕਟਰਾਂ ਦੀ ਪੂਰਤੀ ਵੀ ਚਾਹੀਦੀ ਹੈ। ਸਬ ਡਵੀਜ਼ਨ ਹਸਪਤਾਲ ਵੀ ਚਾਹੀਦਾ ਹੈ। ਮੈਂ ਇੱਕ ਛੋਟੀ ਜਿਹੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਉਹ ਸਿਰਫ ਇੱਕ ਰੈਫਰਲ ਕੇਂਦਰ ਬਣਿਆ ਹੋਇਆ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਅਮੋਲਕ ਸਿੰਘ :** ਸਰ ਮੈਂ ਇੱਕ ਛੋਟੀ ਜਿਹੀ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਇੱਥੋਂ ਜਦੋਂ ਰੈਫਰ ਹੋ ਕੇ ਫਰੀਦਕੋਟ ਗੁਰੂ ਗੋਬਿੰਦ ਸਿੰਘ ਹਸਪਤਾਲ ਵਿੱਚ ਜਾਂਦੇ ਹੋ, ਜੈਤੋਂ ਦਾ ਰੈਫਰਲ ਕੇਂਦਰ ਬਣਿਆ ਹੋਇਆ ਹੈ, ਜਦੋਂ ਇੱਥੋਂ ਮਰੀਜ਼ ਰੈਫਰ ਹੋ ਕੇ ਗੁਰੂ ਗੋਬਿੰਦ ਸਿੰਘ ਹਸਪਤਾਲ ਵਿੱਚ ਜਾਂਦੇ ਹਨ ਤਾਂ ਉੱਥੇ ਮਰੀਜ਼ਾਂ ਨੂੰ ਦਾਖਲ ਨਹੀਂ ਕੀਤਾ ਜਾਂਦਾ। ਸਾਡੇ ਜ਼ਿਲ੍ਹਿਆਂ ਦੇ ਜਿੰਨੇ ਵੀ ਮਰੀਜ਼ ਹਨ ਜਿਵੇਂ ਤਰਨਤਾਰਨ, ਮੋਗਾ, ਸੰਗਰੂਰ ਅਤੇ ਬਰਨਾਲੇ ਅਤੇ ਮੁਕਤਸਰ ਦੇ ਜਿੰਨੇ ਵੀ ਮਰੀਜ਼ ਹਨ ਉਨ੍ਹਾਂ ਲਈ ਗੁਰੂ ਗੋਬਿੰਦ ਸਿੰਘ ਮੈਡੀਕਲ ਹਸਪਤਾਲ Mini PGI ਹੈ। ਮੇਰੀ ਇਹੀ ਬੇਨਤੀ ਹੈ ਕਿ ਉਸ ਵੱਲ ਵੀ ਧਿਆਨ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਸੀ.ਐਮ. ਜਿਹੜਾ ਫਰੀਦਕੋਟ ਦਾ ਮੈਡੀਕਲ ਕਾਲਜ ਦਾ ਇਸ਼ੂ ਹੈ, ਉਹ ਰੈਫਰਲ ਸੈਂਟਰ ਹੀ ਬਣਿਆ ਹੋਇਆ ਹੈ। ਕਿਰਪਾ ਕਰਕੇ ਤੁਸੀਂ ਇਸ ਦਾ ਧਿਆਨ ਜ਼ਰੂਰ ਰੱਖਣਾ ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਸਪੀਕਰ ਸਾਹਿਬ, ਇਹ ਗੱਲ ਮੇਰੇ ਧਿਆਨ ਵਿੱਚ ਹੈ। ਜਿਹੜੇ 16 ਮੈਡੀਕਲ ਕਾਲਜ ਬਣਾਉਣ ਹਨ ਉਹ ਕੱਲ੍ਹ ਵਾਲੇ ਬਜਟ ਵਿੱਚ ਇਨ੍ਹਾਂ ਦੀ ਗੱਲ ਹੈ। 9 ਮੈਡੀਕਲ ਕਾਲਜ ਪਹਿਲਾਂ ਵੀ ਹਨ। ਹੁਣ ਕੁੱਲ 25 ਹੋ ਜਾਣਗੇ। ਸਪੀਕਰ ਸਾਹਿਬ, ਤੁਸੀਂ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਦੀ ਗੱਲ ਕਰਦੇ ਹੋ, ਅਸੀਂ ਕਿਸੇ ਪ੍ਰਾਇਮਰੀ ਹੈਲਥ ਸੈਂਟਰ ਨੂੰ ਵੀ referral centre ਨਹੀਂ ਰਹਿਣ ਦੇਣਾ ਚਾਹੁੰਦੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) unless ਉਨ੍ਹਾਂ ਕੋਲ ਉਹ facilities ਨਾ ਹੋਣ ਤਾਂ ਉਹ ਰੈਫਰ ਕਰਨ। ਬਠਿੰਡੇ ਤੋਂ ਰੈਫਰ ਕਰ ਦੇਈਏ ਤਾਂ ਅੱਜਕੱਲ੍ਹ ਹਾਈਵੇਅ ਬਣੇ ਹੋਏ ਹਨ, ਸਪੀਡ ਬਹੁਤ ਫਾਸਟ ਹੋ ਗਈ ਪਰ ਸਾਡਾ ਡਰਾਈਵਿੰਗ ਦਾ ਸਟਾਈਲ ਉਹੀ ਹੈ। ਹਾਈਵੇਅ ਤੇ ਐਕਸੀਡੈਂਟ ਹੁੰਦੇ ਹਨ। ਬਠਿੰਡੇ ਤੋਂ ਚੰਡੀਗੜ੍ਹ ਜਾ ਕੇ ਟਰੋਮਾ ਸੈਂਟਰ ਹੈ। ਜੁਲਾਈ ਵਿੱਚ ਹੁਣ ਟਰੋਮਾ ਸੈਂਟਰ ਸ਼ੁਰੂ ਕਰਨ ਲੱਗੇ ਹਾਂ। ਉਸ ਦਾ ਨੀਂਹ ਪੱਥਰ ਰੱਖ ਲਿਆ ਗਿਆ ਹੈ। ਇੱਕ ਟਰੋਮਾ ਸੈਂਟਰ ਮਸਤੂਆਣਾ ਸਾਹਿਬ ਬਣ ਜਾਵੇਗਾ। ਸਪੀਕਰ ਸਾਹਿਬ, ਜਿਹੜੇ ਦੋ ਘੰਟੇ ਬਚਣਗੇ ਉਹ ਮਰੀਜ਼ਾਂ ਦੀ ਜ਼ਿੰਦਗੀ ਬਚਾਉਣ ਵਾਸਤੇ ਹੋਣਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਕੁ.ਕ/ਬ.ਸ./11.40/28.06.2022**

ਇਸ ਤਰ੍ਹਾਂ ਦੇ ਬਹੁਤ ਸਾਰੇ cross roads ਦੇ ਉੱਤੇ ਟਰੌਮਾ ਸੈਂਟਰਜ਼ ਬਣਾਏ ਜਾਣਗੇ। ਹਰ ਘੰਟੇ-ਘੰਟੇ ਤੇ ਹਾਲਾਂਕਿ ਗੌਰਮਿੰਟ ਨੇ ਤਾਂ ਕਾਫੀ ਕੈਟਾਗਰੀਆਂ ਦਿੱਤੀਆਂ ਹੋਈਆਂ ਹਨ। 700 ਤੋਂ 800 ਕਿਲੋਮੀਟਰ ਦੀ ਕੈਟਾਗਰੀ ਵੀ ਹੈ। 300 ਤੋਂ 400 ਕਿਲੋਮੀਟਰ ਦੀ ਕੈਟਾਗਰੀ ਵੀ ਹੈ। ਚੌਥੇ ਨੰਬਰ ਤੇ 70-80 ਕਿਲੋਮੀਟਰ ਹੈ। ਟਰੌਮਾ ਸੈਂਟਰ ਨਾਲ ਸਬੰਧਿਤ ਇੱਕ ਸਵਾਲ ਵੀ ਲੱਗਾ ਹੋਇਆ ਹੈ। ਸ਼ਾਇਦ ਹਲਕਾ ਫਗਵਾੜਾ ਦੇ ਐਮ.ਐਲ.ਏ. ਵੱਲੋਂ ਹੀ ਇਹ ਸਵਾਲ ਲਗਾਇਆ ਹੋਇਆ ਹੈ। ਇਸ ਨਾਲ ਸਬੰਧਿਤ ਇੱਕ ਚੌਥੀ ਕੈਟਾਗਰੀ ਵੀ ਹੈ, ਇਸ ਵਿੱਚ ਜਲੰਧਰ ਤੇ ਲੁਧਿਆਣਾ ਆਉਂਦੇ ਹਨ ਅਤੇ ਫਗਵਾੜਾ ਵਿਚਕਾਰ ਆਉਂਦਾ ਹੈ। 23 ਕਿਲੋਮੀਟਰ ਦਾ ਫਰਕ ਹੈ। ਗੌਰਮਿੰਟ ਕਹਿੰਦੀ ਕਿ ਇੱਥੇ ਟਰੌਮਾ ਸੈਂਟਰ ਨਹੀਂ ਬਣਾ ਸਕਦੇ। ਪਰ, ਅਸੀਂ ਟਰੌਮਾ ਸੈਂਟਰ ਵਰਗੀਆਂ facilities ਦਾ ਹਸਪਤਾਲ ਜਾਂ ਚਿਕਿਤਸਾ ਸੈਂਟਰ ਫਗਵਾੜੇ ਨੂੰ ਵੀ ਦੇਵਾਂਗੇ ਕਿਉਂਕਿ ਫਗਵਾੜਾ ਸੈਂਟਰ ਵਿੱਚ ਪੈਂਦਾ ਹੈ। ਇਸ ਲਈ ਸਰ, ਮੈਂ ਇਸ ਗੱਲ ਦੀ ਗਾਰੰਟੀ ਦਿੰਦਾ ਹਾਂ ਕਿ ਕੋਈ ਵੀ ਹਸਪਤਾਲ ਰੈਫਰਲ ਸੈਂਟਰ ਨਹੀਂ ਬਣੇਗਾ। ਮੈਨੂੰ ਵੀ ਇਸ ਗੱਲ ਦਾ ਪਤਾ ਹੈ ਕਿ ਸਾਡੇ ਪਿੰਡ ਤੋਂ ਲੋਕ ਇਲਾਜ ਲਈ ਪਹਿਲਾਂ ਚੀਮੇ ਜਾਂਦੇ ਹਨ, ਫਿਰ ਸੁਨਾਮ ਜਾਂਦੇ ਹਨ। ਫਿਰ ਸੁਨਾਮ ਤੋਂ ਪਟਿਆਲਾ ਜਾਂਦੇ ਹਨ। ਸਾਡੇ ਪੇਂਡੂ ਭਾਸ਼ਾ ਵਿੱਚ ਇਸ ਨੂੰ ਕਹਿੰਦੇ ਹਨ ਕਿ ਫਲਾਣਿਆਂ ਦੇ ਮੁੰਡੇ ਦਾ ਤਾਂ ਪਟਿਆਲੇ ਦਾ ਪਰਚਾ ਕੱਟ ਦਿੱਤਾ। ਅਸਲ ਵਿੱਚ ਉਹ ਪਟਿਆਲੇ ਦਾ ਪਰਚਾ ਘੱਟ ਹੁੰਦਾ ਹੈ, ਉਹ ਧੁਰ ਦਾ ਪਰਚਾ ਹੀ ਹੁੰਦਾ ਹੈ। ਕੇਸ ਜ਼ਿਆਦਾ ਖਰਾਬ ਹੋਣ ਕਰਕੇ ਸਾਡੇ ਪਿੰਡ ਤੋਂ ਪਟਿਆਲੇ ਇਲਾਜ ਕਰਵਾਉਣ ਗਿਆ ਕੋਈ ਵੀ ਨਹੀਂ ਮੁੜਿਆ। ਸੋ, ਅਸੀਂ ਇਹ ਨਹੀਂ ਚਾਹੁੰਦੇ ਕਿ ਪਟਿਆਲੇ

ਦੇ ਪਰਚੇ ਕੱਟੇ ਜਾਣ ਜਾਂ ਪੀ.ਜੀ.ਆਈ., ਡੀ.ਐਮ.ਸੀ ਦੇ ਪਰਚੇ ਕੱਟੇ ਜਾਣ ਜਾਂ ਅੰਮ੍ਰਿਤਸਰ ਦੇ ਕੱਟੇ ਜਾਣ। ਮੁਹੱਲਾ ਕਲੀਨਿਕ ਤੇ ਪਿੰਡ ਕਲੀਨਿਕ ਇਸੇ ਗੱਲ ਦੀ ਨੀਂਹ ਹੈ ਕਿ ਬਿਮਾਰੀ ਦੇ ਵਧਣ ਤੋਂ ਪਹਿਲਾਂ ਹੀ ਪਤਾ ਲੱਗ ਜਾਵੇ। ਉੱਥੇ ਟੈਸਟ ਵੀ ਹੋਣਗੇ, ਬਲੱਡ ਟੈਸਟ ਵੀ ਲਿਆ ਜਾਵੇਗਾ। ਅਗਲੇ ਦਿਨ ਜਦੋਂ ਬਲੱਡ ਟੈਸਟ ਦੀ ਰਿਪੋਰਟ ਆਵੇਗੀ, ਜੇ ਮੁਹੱਲਾ ਕਲੀਨਿਕ ਦੇ ਵਿੱਚ ਉਸ ਦਾ ਇਲਾਜ ਨਹੀਂ ਹੋ ਸਕਦਾ ਤਾਂ immedItely ਡਾਕਟਰ ਮਰੀਜ਼ ਨੂੰ ਦੱਸ ਦੇਵੇਗਾ ਕਿ ਤੈਨੂੰ ਕਿਸੇ ਦੂਜੇ ਹਸਪਤਾਲ ਵਿੱਚ ਜਾ ਕੇ ਇਲਾਜ ਕਰਵਾਉਣਾ ਪਵੇਗਾ।(ਟਰੇਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਪਹਿਲੇ ਫੇਜ਼ ਦੇ ਵਿੱਚ ਹੀ ਬਿਮਾਰੀ ਦਾ ਮੁਕਾਬਲਾ ਕੀਤਾ ਜਾ ਸਕੇਗਾ।

**ਮਾਨਯੋਗ ਸਪੀਕਰ:** ਅਮੋਲਕ ਜੀ, ਸੀ.ਐਮ. ਸਾਹਿਬ ਦਾ ਧੰਨਵਾਦ ਕਰ ਦੇਵੋ।

**ਸਰਦਾਰ ਅਮੋਲਕ ਸਿੰਘ:** ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਜੀ। ਇੱਕ ਨਿੱਕੀ ਜਿਹੀ ਬੇਨਤੀ ਹੋਰ ਹੈ ਜੀ (ਹਾਸਾ)।

**ਮਾਨਯੋਗ ਸਪੀਕਰ:** ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਨੈਕਸਟ ਸਿਟਿੰਗ ਦੇ ਵਿੱਚ ਵੀ ਜ਼ੀਰੋ ਆਵਰ ਹੈ। ਉਸ ਦੇ ਵਿੱਚ ਵੀ ਤੁਹਾਡੀ ਗੱਲ ਆ ਜਾਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** (ਭੁਲੱਥ)**:** ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਮਾਨ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ 24-48 ਘੰਟੇ ਵਿੱਚ ਇੱਕ ਤਾਂ ਸਿੱਧੂ ਮੂਸੇਵਾਲਾ ਦਾ ਯੂ-ਟਿਊਬ ਦੇ ਉੱਤੇ SYL ਗਾਣੇ ਨੂੰ ਭਾਰਤ ਸਰਕਾਰ ਨੇ ਸ਼ਿਕਾਇਤ ਕਰਕੇ permanently ban ਕਰਵਾ ਦਿੱਤਾ ਹੈ ਜੀ। ਉਸ ਤੋਂ ਬਾਅਦ ਫਿਰ 100 ਤੋਂ ਵੱਧ twitter handles withhold ਕੀਤੇ ਗਏ ਹਨ। ਇਨ੍ਹਾਂ ਦੇ ਵਿੱਚ ਸਭ ਤੋਂ ਵੱਧ important Tractor to Twitter ਹੈ। ਕਿਸਾਨ ਏਕਤਾ ਮੋਰਚਾ, ਜਿਨ੍ਹਾਂ ਨੇ ਸਵਾ ਸਾਲ ਲੜਾਈ ਲੜੀ ਜਿਸ ਮੋਰਚੇ ਵਿੱਚ 600-700 ਬੰਦਾ ਮਰ ਗਿਆ ਸੀ, ਉਨ੍ਹਾਂ ਦੇ twitter handle ਨੂੰ ਵੀ on the complaint of BJP Government withhold ਕਰ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਜਿਸ ਤਰ੍ਹਾਂ leader of opposition ਨੇ army recruitment ਦਾ ਮਸਲਾ ਉਠਾਇਆ ਹੈ, ਉਸੇ ਹੀ ਰੈਜ਼ੋਲਿਊਸ਼ਨ ਵਿੱਚ ਇਸ ਨੂੰ ਵੀ ਕੰਡੈਮ ਕੀਤਾ ਜਾਵੇ। ਇਹ ਤਾਂ fundamental ਹਕੂਕ ਹੈ ਜੀ। ਇਸ ਦਾ ਮਤਲਬ ਤਾਂ ਇਹ ਹੋਇਆ ਕਿ ਅਸੀਂ ਕੁਝ ਬੋਲ ਹੀ ਨਹੀਂ ਸਕਦੇ। ਸਾਡੇ ਸੰਵਿਧਾਨ ਵਿੱਚ ਸਾਨੂੰ right to freedom of speech provide ਕੀਤਾ ਹੋਇਆ ਹੈ। ਹੁਣ twitter ਵੀ ਬੰਦ ਕਰ ਦਿੱਤਾ ਗਿਆ ਹੈ। ਸਿੱਧੂ ਮੂਸੇਵਾਲਾ ਦੇ SYL song ਨੂੰ ਵੀ

ਬਿਲਕੁਲ ਬੈਨ ਕਰ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੇਰੀ ਸੀ.ਐਮ. ਸਾਹਿਬ ਨੂੰ ਬੜੀ ਪੁਰਜ਼ੋਰ ਬੇਨਤੀ ਹੈ ਕਿ ਇਹ ਇਸ਼ੂ ਵੀ ਉਸ ਰੈਜ਼ੋਲਿਊਸ਼ਨ ਦਾ part ਹੋਣਾ ਚਾਹੀਦਾ ਹੈ।

**ਮੁੱਖ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਜੇਕਰ ਕਿਸੇ ਦੀ ਅਵਾਜ਼ ਬੰਦ ਕੀਤੀ ਜਾਂਦੀ ਹੈ ਤਾਂ ਇਸ ਰੈਜ਼ੋਲਿਊਸ਼ਨ ਵਿੱਚ ਅਸੀਂ ਉਸ ਦੇ ਖਿਲਾਫ ਹਾਂ। We are one of the biggest democratic countries in the world. ਆਵਾਜ਼ ਬੰਦ ਹੋਣ ਦਾ ਕੋਈ ਵੀ ਚਾਂਸ ਨਹੀਂ ਹੈ ਭਾਵੇਂ ਜਿਹੜੀ ਮਰਜ਼ੀ ਸਰਕਾਰ ਆਵਾਜ਼ ਬੰਦ ਕਰੇ। ਸੋ, ਇਹ ਵੀ ਜ਼ਰੂਰ ਐਡ ਕਰਾਂਗੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਪੀਕਰ ਸਾਹਿਬ, ਕੋਈ ਨਿਯਮ ਹੁੰਦਾ ਹੈ ਜੀ। ਕਿਸੇ ਬੰਦੇ ਨੂੰ ਤੁਸੀਂ ਦੋ-ਦੋ, ਤਿੰਨ-ਤਿੰਨ ਵਾਰੀ ਬੋਲਣ ਦਾ ਮੌਕਾ ਦੇ ਦਿੰਦੇ ਹੋ। ਕਿਸੇ ਨੂੰ ਇੱਕ ਵੀ ਵਾਰ ਨਹੀਂ ਬੋਲਣ ਦਿੰਦੇ।

**ਮੁੱਖ ਮੰਤਰੀ (ਬੈਠੇ-ਬੈਠੇ):** ਉਹ ਵੀ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਤੁਹਾਡਾ ਹੀ ਬੰਦਾ ਹੈ।

**ਪ.ਸ਼./ਬ.ਸ./11.45/28.06.2022**

**ਮਾਨਯੋਗ ਸਪੀਕਰ**: ਮੈਂ ਬੜੀ humbly ਬੇਨਤੀ ਕਰਦਾ ਹਾਂ ਕਿ ਚੇਅਰ ਦੇ ਕੰਮ-ਕਾਰ ਦੇ ਸਬੰਧ ਵਿੱਚ ਹਾਊਸ ਦੇ ਵਿੱਚ ਕੋਈ ਕੁਐਸਚਨ ਨਹੀਂ ਹੋ ਸਕਦਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ**: ਤੁਸੀਂ experienced ਮੈਂਬਰ ਹੋ। ਤੁਸੀਂ ਬੈਠੋ। (ਵਿਘਨ, ਸ਼ੋਰ) ਤੁਸੀਂ ਬੈਠੋ। ਰਾਜਾ ਜੀ, ਸਭ ਤੋਂ ਪਹਿਲਾਂ ਮੈਂ ਤੁਹਾਨੂੰ ਬੋਲਣ ਦਾ ਮੌਕਾ ਦੇਵਾਂਗਾ। You were the first to speak today and you are not supposed to speak at this time. I will give you time.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ**: ਤੁਸੀਂ ਐਵੇਂ ਧਮਕਾਓ ਨਾ।

**ਮਾਨਯੋਗ ਸਪੀਕਰ**: ਨਹੀਂ, ਨਹੀਂ, ਤੁਸੀਂ ਮਾਨਯੋਗ ਮੈਂਬਰ ਹੋ। ਮੈਂ ਧਮਕਾ ਨਹੀਂ ਰਿਹਾ। ਬੈਠੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ**: ਤੁਹਾਡੇ ਵੱਲੋਂ ਕਮਾਲ ਹੋ ਗਈ।

**ਮਾਨਯੋਗ ਸਪੀਕਰ**: ਹੋਰ ਵੀ ਕਮਾਲਾਂ ਹੋਣਗੀਆਂ। ਤੁਸੀਂ ਬੈਠੋ। ਅਜੇ ਇੱਕ ਹੀ ਹੋਈ ਹੈ, ਹੋਰ ਹੋਣਗੀਆਂ। (ਇਸ ਸਮੇਂ ਵਿੱਤ ਮੰਤਰੀ ਸਰਦਾਰ ਹਰਪਾਲ ਸਿੰਘ ਚੀਮਾ, ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ**: ਮੰਤਰੀ ਜੀ, ਤੁਸੀਂ ਵੀ ਕਾਈਂਡਲੀ ਬੈਠੋ। ਆਪਾਂ ਹੁਣ ਕਾਰਵਾਈ ਅੱਗੇ ਤੋਰੀਏ। ਬੈਠੋ ਜੀ। ਸਿੱਧੂ ਸਾਹਿਬ, ਤੁਸੀਂ ਵੀ ਬੈਠੋ।

-------

## RESOLUTIONS REG. AGNIPATH AND PANJAB UNIVERSITY TO BE TAKEN ON 30TH JUNE, 2022

**ਮਾਨਯੋਗ ਸਪੀਕਰ:** ਉਚੇਰੀ ਸਿੱਖਿਆ ਮੰਤਰੀ ਕੁਝ ਕਹਿਣਾ ਚਾਹੁੰਦੇ ਹਨ।

**ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ)**: ਸਪੀਕਰ ਸਾਹਿਬ, ਜੇ ਤੁਹਾਡੀ ਇਜਾਜ਼ਤ ਅਤੇ ਸਦਨ ਦੀ ਇਜਾਜ਼ਤ ਹੋਵੇ ਤਾਂ ਇੱਕ ਬਹੁਤ ਹੀ ਜ਼ਰੂਰੀ ਰੈਜ਼ੋਲਿਊਸ਼ਨ ਜੋ ਕਿ ਪੰਜਾਬ ਯੂਨੀਵਰਸਿਟੀ ਨਾਲ ਸਬੰਧਿਤ ਹੈ, ਜੋ ਪਿਛਲੇ ਦਿਨੀਂ ਪੰਜਾਬ ਦੀਆਂ ਅਖਬਾਰਾਂ ਦੀ ਸੁਰਖੀਆਂ ਬਣਿਆ, ਮੈਂ ਉਹ ਸਦਨ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਮਾਨਯੋਗ ਸਪੀਕਰ ਸਾਹਿਬ, ਜਿਸ ਦਿਨ ਅਗਨੀਪੱਥ ਵਾਲਾ ਰੈਜ਼ੋਲਿਊਸ਼ਨ ਲੈ ਕੇ ਆਉਣਾ ਹੈ, ਉਸ ਦਿਨ ਹੀ ਇਹ ਵੀ ਲੈ ਕੇ ਆ ਜਾਣ। We will support this also.

**ਮਾਨਯੋਗ ਸਪੀਕਰ:** ਮੰਤਰੀ ਜੀ ਰੈਜ਼ੋਲਿਊਸ਼ਨ ਦਾ ਟਾਈਟਲ ਦੱਸ ਦੇਣ, ਡਿਸਕਸ਼ਨ ਅਸੀਂ ਬਾਅਦ ਵਿੱਚ ਕਰ ਲਵਾਂਗੇ। ਹਾਂ ਜੀ, ਮੰਤਰੀ ਜੀ।

**ਮੰਤਰੀ** : ਇਹ ਸਦਨ ਕੁਝ ਸਵਾਰਥੀ ਹਿੱਤਾਂ ਵੱਲੋਂ ਕਿਸੇ ਨਾ ਕਿਸੇ ਬਹਾਨੇ ਯੂਨੀਵਰਸਿਟੀ ਦਾ ਦਰਜਾ ਬਦਲ ਕੇ ਕੇਂਦਰੀ ਯੂਨੀਵਰਸਿਟੀ ਬਣਾਉਣ ਦੇ ਮਾਮਲੇ ਨੂੰ ਅੱਗੇ ਵਧਾਉਣ ਦੇ ਯਤਨਾਂ ਤੋਂ ਚਿੰਤਤ ਹੈ। ਸਦਨ ਇਸ ਗੱਲ ਨੂੰ ਮੰਨਦਾ ਹੈ ਅਤੇ ਮਾਨਤਾ ਦਿੰਦਾ ਹੈ ਕਿ ਪੰਜਾਬ ਯੂਨੀਵਰਸਿਟੀ ਪੰਜਾਬ ਰਾਜ ਦੇ ਇੱਕ ਐਕਟ ਅਰਥਾਤ ਪੰਜਾਬ ਯੂਨੀਵਰਸਿਟੀ ਐਕਟ 1947 ਦੇ ਨਾਲ ਸੁਤੰਤਰਤਾ ਪ੍ਰਾਪਤੀ ਪਿੱਛੋਂ ਮੁੜ ਸ਼ੁਰੂ ਕੀਤੀ ਗਈ ਸੀ ਅਤੇ ਉਸ ਉਪਰੰਤ 1966 ਵਿੱਚ ਪੰਜਾਬ ਰਾਜ ਦੇ ਪੁਨਰਗਠਨ ਸਮੇਂ ਸੰਸਦ ਵੱਲੋਂ ਲਾਗੂ ਕੀਤੇ ਗਏ ਪੰਜਾਬ ਪੁਨਰਗਠਨ ਐਕਟ 1966 ਦੀ ਧਾਰਾ 72(1) ਅਧੀਨ ਕੀਤਾ ਗਿਆ......(ਵਿਘਨ)

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅਗਨੀਪੱਥ ਅਤੇ ਪੰਜਾਬ ਯੂਨੀਵਰਸਿਟੀ ਤੇ ਪ੍ਰਸਤਾਵ ਮਿਤੀ 30.6.2022 ਨੂੰ ਸਵੇਰ ਦੀ ਬੈਠਕ ਵਿੱਚ ਗੈਰ-ਸਰਕਾਰੀ ਮਤਿਆਂ ਦੇ ਨਾਲ ਟੇਕਅੱਪ ਕਰ ਲਏ ਜਾਣ?

(**ਅਵਾਜ਼ਾਂ**: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਠੀਕ ਹੈ ਜੀ। ਸਹਿਮਤੀ ਹੋ ਗਈ। ਅਸੀਂ ਪੰਜਾਬ ਯੂਨੀਵਰਸਿਟੀ ਦੇ ਮੁੱਦੇ ਅਤੇ ਅਗਨੀਪੱਥ ਸਬੰਧੀ ਡਿਸਕਸ਼ਨ ਇਕੱਠੀ ਕਰ ਲਵਾਂਗੇ।

(ਇਸ ਸਮੇਂ ਬੀ.ਜੇ.ਪੀ. ਦੇ ਮੈਂਬਰ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ**: ਅਸ਼ਵਨੀ ਜੀ, ਮੈਂ ਤੁਹਾਨੂੰ ਤਿੰਨ ਗੁਣਾਂ ਵੱਧ ਟਾਈਮ ਦੇਵਾਂਗਾ।

---

## CALL ATTENTION NOTICES UNDER SECTION 66

### ਕ੍ਰਮ ਨੰ: 15

**ਸਰਦਾਰ ਹਰਦੀਪ ਸਿੰਘ ਮੁੰਡੀਆਂ :** ਮਾਨਯੋਗ ਸਪੀਕਰ ਸਾਹਿਬ, ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਦੇ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ।

ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਪਿੰਡ ਮੱਤੇਵਾੜਾ, ਜ਼ਿਲ੍ਹਾ ਲੁਧਿਆਣਾ ਦੇ ਨਜਦੀਕ ਸਤਲੁਜ ਦਰਿਆ ਦੇ ਕਿਨਾਰੇ ਦੇ ਨਾਲ-ਨਾਲ ਇੱਕ ਫੋਕਲ ਪੁਆਇੰਟ ਲਗਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਦਰਿਆ ਦੇ ਨਾਲ ਲਗਦੇ ਪਿੰਡਾਂ ਦੇ ਲੋਕਾਂ ਦੇ ਮਨਾਂ ਵਿੱਚ ਇਹ ਖੌਫ ਬਣਿਆ ਹੋਇਆ ਹੈ ਕਿ ਦਰਿਆ ਦੇ ਕੰਡੇ ਤੇ ਕੈਮੀਕਲ ਫੈਕਟਰੀਆਂ ਲਗਣ ਨਾਲ, ਫੈਕਟਰੀਆਂ ਤੋਂ ਹੋਣ ਵਾਲਾ ਡਿਸਚਾਰਜ ਕੈਮੀਕਲ ਦਰਿਆ ਵਿੱਚ ਸੁੱਟਿਆ ਜਾਵੇਗਾ, ਜਿਸ ਨਾਲ ਪਾਣੀ ਦੇ ਪ੍ਰਦੂਸ਼ਿਤ ਹੋਣ ਦੇ ਨਾਲ ਆਲੇ ਦੁਆਲੇ ਦਾ ਵਾਤਾਵਰਣ ਹੀ ਪ੍ਰਦੂਸ਼ਿਤ ਨਹੀਂ ਹੋਵੇਗਾ ਬਲਕਿ ਲੋਕਾਂ ਦੀ ਸਿਹਤ ਲਈ ਇੱਕ ਗੰਭੀਰ ਖਤਰਾ ਪੈਦਾ ਹੋਵੇਗਾ। ਇਸ ਲਈ ਮਾਮਲੇ ਦੀ ਗੰਭੀਰਤਾ ਨੂੰ ਧਿਆਨ ਵਿੱਚ ਰੱਖਦੇ ਹੋਏ ਮੈਂ ਸਰਕਾਰ ਨੂੰ ਪੁਰਜ਼ੋਰ ਬੇਨਤੀ ਕਰਦਾ ਹਾਂ ਕਿ ਦਰਿਆ ਦੇ ਕਿਨਾਰੇ ਤੇ ਇਸ ਉਸਾਰੇ ਜਾਣ ਵਾਲੇ

ਫੋਕਲ ਪੁਆਇੰਟ ਵਿੱਚ ਕੈਮੀਕਲ, ਉਦਯੋਗ ਤੋਂ ਇਲਾਵਾ ਹੋਰ ਉਦਯੋਗ ਲਗਾਏ ਜਾਣ ਤਾਂ ਕਿ ਦਰਿਆ ਦਾ ਪਾਣੀ ਕੈਮੀਕਲ ਦੇ ਡਿਸਚਾਰਜ ਹੋਣ ਕਾਰਨ ਪ੍ਰਦੂਸ਼ਿਤ ਨਾ ਹੋਵੇ ਅਤੇ ਲੋਕਾਂ ਦੇ ਮਨਾਂ ਵਿੱਚ ਉਨ੍ਹਾਂ ਦੀ ਸਿਹਤ ਨਾਲ ਹੋਣ ਵਾਲੇ ਖਿਲਵਾੜ ਦੇ ਖੌਫ ਨੂੰ ਦੂਰ ਕੀਤਾ ਜਾ ਸਕੇ।

ਮਾਮਲੇ ਦੀ ਗੰਭੀਰਤਾ ਨੂੰ ਮੁੱਖ ਰੱਖਦੇ ਹੋਏ, ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ।

ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਦੁਆਰਾ ਜਪੁਜੀ ਸਾਹਿਬ ਵਿੱਚ ਵਾਤਾਵਰਣ ਦੀ ਮਹੱਤਤਾ ਬਾਰੇ ਖੁਬਸੂਰਤ ਬਿਆਨ ਹੀ ਨਹੀਂ ਕੀਤਾ, ਸਾਨੂੰ ਸੇਧ ਵੀ ਦਿੱਤੀ ਹੈ।

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ
ਦਿਵਸੁ ਰਾਤਿ ਦੁਈ ਦਾਈ ਦਾਇਆ ਖੇਲੈ ਸਗਲ ਜਗਤੁ ॥

ਮੈਂ ਸਪੀਕਰ ਸਾਹਿਬ, ਪਵਿੱਤਰ ਸਦਨ ਦੀ ਮਰਿਆਦਾ ਨੂੰ ਕਾਇਮ ਰੱਖਣ ਦੇ ਲਈ ਆਪਣੇ ਸਾਹਮਣੇ ਬੈਠੇ ਭਰਾ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ ਕਰਦੇ ਹੋਏ) ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਤੁੱਕ ਅਨੰਦੁ ਸਾਹਿਬ ਵਿੱਚ ਨਹੀਂ ਆਉਂਦੀ। ਅਨੰਦੁ ਸਾਹਿਬ ਦੀ ਬਾਣੀ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਰਚਿਤ ਹੈ ਅਤੇ ਉਪਰੋਕਤ ਸਲੋਕ ਗੁਰੂ ਨਾਨਕ ਪਾਤਸ਼ਾਹ ਦਾ ਰਚਿਆ ਹੋਇਆ ਹੈ।

**11.50/ਜਸਪਾਲ/28.6.22/ਰਜਨੀਸ਼ ਕੁਮਾਰ**

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਮਾਨਯੋਗ ਸਪੀਕਰ ਸਾਹਿਬ, ਇੰਡੀਆ ਗੌਰਮਿੰਟ ਵੱਲੋਂ ਰਾਜ ਸਰਕਾਰਾਂ ਦੀ ਸਹਿਮਤੀ ਅਤੇ ਸਾਂਝੀਦਾਰੀ ਦੇ ਨਾਲ 7 ਪੀ.ਐਮ. ਮੈਗਾ ਇੰਟੈਗਰੇਟਿਡ ਟੈਕਸਟਾਈਲ ਰੀਜ਼ਨ ਤੇ apron park ਸਥਾਪਿਤ ਕਰਨ ਦੀ ਯੋਜਨਾ ਨੂੰ ਮਨਜ਼ੂਰ ਕੀਤਾ ਗਿਆ ਹੈ। ਇਸ ਯੋਜਨਾ ਨਾਲ ਨਿਵੇਸ਼ ਵੀ ਆਵੇਗਾ ਤੇ ਨਵੇਂ ਰੋਜ਼ਗਾਰ ਵੀ ਸਿਰਜੇ ਜਾਣਗੇ। ਇਸ ਯੋਜਨਾ ਦੀ ਮੁੱਢਲੀ ਸ਼ਰਤ ਇਹ ਹੈ ਕਿ ਜਿਹੜੀ ਸਟੇਟ ਗੌਰਮਿੰਟ ਇਸ ਯੋਜਨਾ ਨੂੰ ਇਸਤੇਮਾਲ ਕਰਨਾ ਚਾਹੁੰਦੀ ਹੈ ਉਸ ਦੇ ਕੋਲ 1000 ਏਕੜ ਇਕੱਠੀ ਤੇ ਬਿਨਾਂ ਕਿਸੇ ਲੋਨ ਤੋਂ ਜ਼ਮੀਨ ਚਾਹੀਦੀ ਹੈ। ਪੰਜਾਬ ਸਰਕਾਰ ਵਲੋਂ ਇਸ ਮੰਤਵ ਲਈ ਤਹਿਸੀਲ ਕੂਮਕਲਾਂ ਵਿਚ ਜ਼ਮੀਨ ਦੀ ਸ਼ਨਾਖਤ ਕੀਤੀ ਗਈ ਹੈ । ਇਸ ਯੋਜਨਾ ਤਹਿਤ ਇੱਕ ਜਗ੍ਹਾ ਉਤੇ ਟੈਕਸਟਾਈਲ ਪਾਰਕ ਦੀ ਸਥਾਪਨਾ ਜਿਸ ਦੀ ਭਾਰਤ ਸਰਕਾਰ ਨੂੰ ਪਰਪੋਜਲ ਭੇਜ ਦਿੱਤੀ ਗਈ ਹੈ, ਕੁੱਲ 463.04 ਏਕੜ ਸਰਕਾਰੀ ਜ਼ਮੀਨ ਪਿੰਡ ਗੜ੍ਹੀ ਫਜਲ, ਹੈਦਰ ਨਗਰ ਤੇ ਗਰਚਾ ਵਿਖੇ ਸਰਕਾਰ ਵਲੋਂ ਯੂ.ਵੀ.ਜੀ.ਐਲ.ਸਕੀਮ ਅਧੀਨ ਪੁੱਡਾ ਨੂੰ ਤਬਦੀਲ ਕਰ ਦਿੱਤੀ ਗਈ ਹੈ

ਅਤੇ ਸੇਖੋਵਾਲ, ਸੇਲਖੀਆਂ ਤੇ ਸਲੇਮਪੁਰ 493.99 ਏਕੜ ਪੰਚਾਇਤੀ ਜ਼ਮੀਨ, ਪੰਚਾਇਤਾਂ ਨੂੰ ਕੀਮਤ ਅਦਾ ਕਰਕੇ ਪੁੱਡਾ ਦੇ ਨਾਮ ਤਬਦੀਲ ਕਰ ਦਿੱਤੀ ਗਈ ਹੈ, ਇਸੇ ਤਰ੍ਹਾਂ ਮੰਤਵ ਨਾਲ 957.39 ਏਕੜ ਜ਼ਮੀਨ ਗ੍ਰਹਿਣ ਕਰ ਲਈ ਗਈ ਹੈ, ਬਾਕੀ ਰਹਿੰਦੀ ਜ਼ਮੀਨ ਗ੍ਰਹਿਣ ਕਰ ਲਈ ਜਾਵੇਗੀ ਤਾਂ ਜੋ 1000 ਏਕੜ ਜਿਹੜਾ ਮਾਪਦੰਡ ਜਿਹੜਾ ਉਨ੍ਹਾਂ ਨੇ ਰੱਖਿਆ ਹੈ ਉਸ ਨੂੰ ਪੂਰਾ ਕੀਤਾ ਜਾ ਸਕੇ। ਇਹ ਜਿਹੜਾ ਪ੍ਰਾਜੈਕਟ ਹੈ ਇਸ ਦੇ ਵਾਸਤੇ ਪਿੰਡਾਂ ਦੇ ਲੋਕ ਸਹਿਮਤ ਹਨ ਕਿਉਂਕਿ ਉਨ੍ਹਾਂ ਪਿੰਡਾਂ ਦੇ ਲੋਕਾਂ ਨੂੰ ਰੋਜ਼ਗਾਰ ਵਿਚ ਕੋਟਾ ਰੱਖਿਆ ਜਾਵੇਗਾ, ਰੋਜ਼ਗਾਰ ਮਿਲੇਗਾ। ਵਾਤਾਵਰਣ ਸਬੰਧੀ ਮਨਜ਼ੂਰੀਆਂ ਬਾਰੇ ਕੇਂਦਰ ਤੇ ਰਾਜ ਦੇ ਜਿਹੜੇ ਪਲਿਊਸ਼ਨ ਰੋਕਥਾਮ ਬੋਰਡ ਹਨ ਉਨ੍ਹਾਂ ਵਲੋਂ ਨਿਰਧਾਰਤ ਕੀਤੇ ਜਾਣਗੇ, ਵਾਤਾਵਰਣ ਸਬੰਧੀ ਜੋ ਵੀ ਕਾਨੂੰਨ ਹਨ ਉਹ ਸਾਰੇ ਲਾਗੂ ਹੋਣਗੇ। ਇੱਕ ਗੱਲ ਨੂੰ ਯਕੀਨੀ ਬਣਾਇਆ ਜਾਵੇਗਾ ਕਿ ਦਰਿਆ ਦਾ ਇੱਕ ਵੀ ਤੁਪਕਾ ਦੂਸ਼ਿਤ ਨਹੀਂ ਹੋਵੇਗਾ ਤੇ ਨਾਲ ਉਸ ਇਲਾਕੇ ਦੇ ਲੋਕਾਂ ਦੀ ਸਿਹਤ ਉਤੇ ਕੋਈ ਮਾੜਾ ਪ੍ਰਭਾਵ ਨਹੀਂ ਪਵੇਗਾ। ਪੰਜਾਬ ਸਰਕਾਰ ਵਾਤਾਵਰਣ ਸਬੰਧੀ ਬਹੁਤ ਚਿੰਤਾ ਵੀ ਰੱਖਦੀ ਹੈ ਤੇ ਜਦੋਂ ਕੋਈ ਨਵੇਂ ਪ੍ਰਾਜੈਕਟ ਅਸੀਂ ਲਗਾਉਂਦੇ ਹਾਂ ਤਾਂ ਉਸ ਵਿਚ ਸਵਾਲ ਹੀ ਪੈਦਾ ਨਹੀਂ ਹੋ ਸਕਦਾ ਕਿ ਕਿਸੇ ਦੀ ਸਿਹਤ ਜਾਂ ਧਰਤੀ ਦਾ ਵਿਚਲਾ ਪਾਣੀ ਜਾਂ ਦਰਿਆ ਦਾ ਪਾਣੀ ਦੂਸ਼ਿਤ ਹੋਵੇ। ਸੋ, ਮੈਂ ਐਮ.ਐਲ.ਏ.ਸਾਹਿਬ ਨੂੰ ਇਹ ਗਰੰਟੀ ਦਿੰਦਾ ਹਾਂ ਕਿ ਇਹ ਜਿਹੜੇ ਉਥੇ ਉਦਯੋਗ ਲੱਗਣਗੇ ਉਹ ਕੈਮੀਕਲ ਨਾਲ ਰਿਲੇਟਿਡ ਨਹੀਂ ਹੋਣਗੇ, ਸਿਰਫ ਤੇ ਸਿਰਫ ਉਹ ਅਜਿਹੀ ਇੰਡਸਟਰੀ ਹੈ ਜਿਹੜੀ ਲੋਕਾਂ ਨੂੰ ਰੋਜ਼ਗਾਰ ਦੇਵੇਗੀ।

**ਮਾਨਯੋਗ ਸਪੀਕਰ :** ਤੁਸੀਂ ਮੇਰਾ ਖਿਆਲ ਹੈ ਕਿ ਜਿਹੜਾ ਤੌਖਲਾ ਹੈ ਕਿ ਟੈਕਸਟਾਈਲ ਇੰਡਸਟਰੀ ਪਲਿਊਟ ਕਰਦੀ ਹੈ, ਉਸ ਨੂੰ ਕਲੀਅਰ ਕਰ ਦਿੱਤਾ ਹੈ ਕਿ ਕੈਮੀਕਲ ਦਾ ਉਥੇ ਕੋਈ ਪਲਿਊਸ਼ਨ ਨਹੀਂ ਹੋਵੇਗਾ। ਧੰਨਵਾਦ ਜੀ।

**ਸਰਦਾਰ ਪਰਗਟ ਸਿੰਘ ਪੋਆਰ:** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਮੈਂ ਇਸ ਵਿਚ ਐਡ ਕਰ ਦੇਵਾਂ, ਵੈਸੇ ਚੰਗੀ ਚੀਜ਼ ਹੈ...

**ਮਾਨਯੋਗ ਸਪੀਕਰ:** ਇਸ ਵਿਚ ਦੂਜੇ ਮੈਂਬਰ ਨੂੰ ਸਪਲੀਮੈਂਟਰੀ ਅਲਾਉਡ ਨਹੀਂ ਹੈ, ਜਿਨ੍ਹਾਂ ਦੀ ਕਾਲ ਅਟੈਨਸ਼ਨ ਹੈ ਉਹ ਸਪਲੀਮੈਂਟਰੀ ਲੈ ਸਕਦੇ ਹਨ। ਹਾਂ ਜੀ, ਮੁੰਡੀਆਂ ਸਾਹਿਬ।

**ਸਰਦਾਰ ਹਰਦੀਪ ਸਿੰਘ ਮੁੰਡੀਆਂ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਵੇਂ ਸਾਡੇ ਸਾਈਕਲ ਵੈਲੀ ਧਨਾਨਸੂ ਬਣੀ ਸੀ ਉਸ ਵਿਚ ਨਾਲ ਲੱਗਦੇ ਪਿੰਡਾਂ ਦੇ ਨੌਜਵਾਨਾਂ ਨੂੰ ਨੌਕਰੀਆਂ ਨਹੀਂ ਦਿੱਤੀਆਂ ਜਾਂਦੀਆਂ। ਇਥੋਂ ਤੱਕ ਕਿ ਜਦੋਂ ਮੈ ਵੀ ਕੋਈ ਡੀ.ਓ. ਲੈਟਰ ਲਿਖ ਕੇ ਭੇਜਦਾ ਹਾਂ, ਉਹ ਇੰਡਸਟਰੀ

ਫਾੜ ਕੇ ਸੁੱਟ ਦਿੰਦੀ ਹੈ ਤੇ ਜਿੰਨੀ ਵੀ ਇੰਡਸਟਰੀ ਲੱਗੇ ਤਾਂ ਉਨ੍ਹਾਂ ਨੂੰ ਹੁਕਮ ਦਿੱਤਾ ਜਾਵੇ ਕਿ ਜਿਹੜਾ ਰੋਜ਼ਗਾਰ ਹੈ ਉਹ ਨਾਲ ਲੱਗਦੇ ਪਿੰਡਾਂ ਵਾਲਿਆਂ ਨੂੰ ਦਿੱਤਾ ਜਾਵੇ। ਧੰਨਵਾਦ ਜੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿਚ ਇਹ ਦੱਸ ਦਿੱਤਾ । ਜਿਸ ਇਲਾਕੇ ਦੀ ਜ਼ਮੀਨ ਹੈ, ਉਸ ਇਲਾਕੇ ਦੇ ਨੌਜਵਾਨਾਂ ਨੂੰ, ਮੁੰਡੇ ਕੁੜੀਆਂ ਨੂੰ ਡਿਗਰੀਆਂ ਮੁਤਾਬਿਕ ਰੋਜ਼ਗਾਰ ਨਿਰਧਾਰਤ ਕੀਤਾ ਜਾਵੇਗਾ। ਜਿਵੇਂ ਗਿੱਲ ਪਿੰਡ ਵਿਚ ਇੰਜੀਨੀਅਰਿੰਗ ਕਾਲਜ ਹੈ ਉਸ ਪਿੰਡ ਦੇ ਬਹੁਤ ਸਾਰੇ ਜਿਹੜੇ ਡੋਮੀਸਾਈਲ ਹਨ, ਉਨ੍ਹਾਂ ਦਾ ਕੋਟਾ ਨਿਰਧਾਰਿਤ ਹੈ, ਇਸੇ ਤਰ੍ਹਾਂ ਡਿਗਰੀਆਂ ਮੁਤਾਬਿਕ ਜਿਨ੍ਹਾਂ ਪਿੰਡਾਂ ਦੀ ਜ਼ਮੀਨ ਲਈ ਜਾਵੇਗੀ, ਉਸ ਨੂੰ ਰੋਜ਼ਗਾਰ ਦੀ ਗਰੰਟੀ ਹੈ। (ਥੰਪਿੰਗ)

**ਬ.ਕ./ਰ.ਕ/28.6.22/11.55**

**ਮਾਨਯੋਗ ਸਪੀਕਰ**: ਮੁੱਖ ਮੰਤਰੀ ਸਾਹਿਬ, ਇਹ ਜਿਹੜਾ ਮੁੱਦਾ ਹੈ, ਇਹ ਮੇਰੇ ਵੀ ਦਿਲ ਦੇ ਨੇੜੇ ਦਾ ਮੁੱਦਾ ਹੈ। ਮੇਰੇ ਅਹੁਦੇ ਦੀ ਮਰਿਆਦਾ ਹੈ ਕਿ ਮੈਂ ਇਥੋਂ ਨਾ ਬੋਲਾਂ। ਮੈਂ ਰੂਲਾਂ ਤੋਂ ਬਾਹਰ ਜਾ ਕੇ ਚਾਹੁੰਦਾ ਹਾਂ ਕਿ ਜੇ ਹਾਊਸ ਇਜ਼ਾਜਤ ਦੇਵੇ ਤਾਂ ਮੈਂ ਸਰਦਾਰ ਪਰਗਟ ਸਿੰਘ ਨੂੰ ਕਹਾਂਗਾ ਕਿ ਇੰਟਰਵੈਂਸ਼ਨ ਕਰ ਦੇਣ।

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਕੈਂਟ)** : ਸਪੀਕਰ ਸਾਹਿਬ, ਮੈਂ ਸੀ.ਐਮ ਸਾਹਿਬ ਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਫਲੱਡ ਪਲੇਨ ਏਰੀਆ ਹੈ। ਸਪੀਕਰ ਸਾਹਿਬ, ਜੇ ਤੁਸੀਂ ਮੈਨੂੰ ਇਜ਼ਾਜਤ ਦਿਓ ਤਾਂ ਤੁਹਾਡੀ ਇਕ ਵੀਡੀਓ ਮੇਰੇ ਕੋਲ ਹੁਣੇ ਹੁਣੇ ਆਈ ਹੈ, ਜਿਸ ਵਿੱਚ ਤੁਸੀਂ ਜਾ ਕੇ ਅਪੋਜ਼ ਕੀਤਾ ਸੀ, ਅਮਨ ਅਰੋੜਾ ਜੀ ਨੇ ਅਪੋਜ਼ ਕੀਤਾ ਸੀ ਅਤੇ ਸਾਡੇ ਭੈਣ ਜੀ (ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ) ਵੀ ਮੇਰਾ ਖਿਆਲ ਹੈ, ਇੱਥੇ ਗਏ ਹਨ। ਬੇਸੀਕਲੀ ਇਹ ill conceived project ਹੈ। ਮੈਂ ਇਹ ਨਹੀਂ ਕਹਿੰਦਾ ਕਿ ਆਪਾਂ ਇੰਡਸਟਰੀ ਨਾ ਲਗਾਈਏ ਪਰ ਬੇਸੀਕਲੀ ਇਹ ਫਾਰੈਸਟ ਦਾ ਉਜਾੜਾ ਵੀ ਹੈ, ਫਲੱਡ ਪਲੇਨ ਏਰੀਆ ਵੀ ਹੈ। ਇਕ ਪਾਸੇ ਆਪਾਂ ਇਨਵਾਇਰਨਮੈਂਟ ਦੀ ਗੱਲ ਕਰਦੇ ਹਾਂ ਅਤੇ ਦੂਜੇ ਪਾਸੇ ਆਪਾਂ ਦੇਖਦੇ ਹਾਂ ਕਿ ਆਪਾਂ ਇੰਡਸਟਰੀ ਲਗਾਉਣੀ ਹੈ। ਆਪਾਂ ਇਸ ਦੇ go through ਨਹੀਂ ਹੋਏ। ਇਸ ਨੂੰ environmentalists ਜਾਂ ਐਕਸਪਰਟਸ ਨਾਲ ਦੁਬਾਰਾ ਥੋੜ੍ਹਾ ਜਿਹਾ ਕੰਸੀਡਰ ਕੀਤਾ ਜਾਵੇ ਕਿਉਂਕਿ ਇਹ ਮੱਤੇਵਾੜਾ ਜੰਗਲ ਹੈ, ਇਸ ਨੂੰ ਆਪਾਂ ਨਾ ਉਜਾਈੜੇ ਕਿਉਂਕਿ ਇਸ ਨਾਲ ਇਨਵਾਇਰਨਮੈਂਟ ਖਰਾਬ ਹੋਵੇਗਾ ਅਤੇ ਆਪਾਂ ਸਾਰੇ ਜਣੇ ਇਸ ਵਾਸਤੇ ਜ਼ਿੰਮੇਵਾਰ ਹੋਵਾਂਗੇ। ਆਪਾਂ ਸਾਰੇ ਚਾਹੁੰਦੇ ਹਾਂ ਕਿ ਇੰਡਸਟਰੀ ਆਵੇ ਪਰ ਸੀ.ਐਮ ਤੁਸੀਂ ਸਾਰੀਆਂ ਪਰਮਿਸ਼ਨਾਂ ਦੇ ਦਿੱਤੀਆਂ ਹਨ। ਜੋ ਅਫਸਰ ਕਹਿ ਕੇ ਆਉਂਦੇ ਹਨ, ਆਪਾਂ ਉਹੀ ਕਰੀ ਜਾਂਦੇ ਹਾਂ। ਮੈਂ ਵੀ ਆਪਣੇ ਹਲਕੇ ਵਿੱਚ ਇਸ ਪ੍ਰਕਾਰ ਦਾ ਵੇਸਟ ਮੈਨੇਜਮੈਂਟ ਦਾ ਪ੍ਰਾਜੈਕਟ ਭੁਗਤ ਚੁੱਕਿਆ ਹਾਂ, ਜਿਸ ਦਾ ਸਾਰਾ

ਕੁਝ ਹੋ ਚੁੱਕਿਆ ਸੀ, ਐਨ.ਜੀ.ਟੀ ਤੱਕ ਹੋ ਚੁੱਕਿਆ ਸੀ ਪਰ ਮੈਂ ਇਸ ਵਾਸਤੇ ਲੱਗਣ ਨਹੀਂ ਦਿੱਤਾ ਸੀ ਕਿਉਂਕਿ ਉਹ ਲੋਕਾਂ ਦੇ ਪ੍ਰਤੀਕੂਲ ਨਹੀਂ ਸੀ, ਲੋਕਾਂ ਦੇ ਭਲੇ ਦੀ ਗੱਲ ਨਹੀਂ ਸੀ। ਸਿਰਫ ਕੁਝ ਇੰਡਸਟ੍ਰੀਲਿਸਟ ਇਕੱਠੇ ਹੋ ਗਏ, ਬਿਊਰੋਕ੍ਰੇਟ ਇਕੱਠੇ ਹੋ ਗਏ ਜਦਕਿ ਤੁਸੀਂ ਸਾਰਿਆਂ ਨੇ ਇਸ ਨੂੰ ਅਪੋਜ਼ ਕੀਤਾ ਹੈ। ਸਪੀਕਰ ਸਾਹਿਬ ਆਪ ਉਥੇ ਜਾ ਕੇ ਆਏ ਹਨ। ਅਮਨ ਅਰੋੜਾ ਨੂੰ ਇਸ ਬਾਰੇ ਬਹੁਤ ਨਾਲਿਜ ਹੈ, ਇਹ ਤੁਹਾਡੇ ਪਿਛਲੇ ਪਾਸੇ ਬੈਠੇ ਹਨ, ਇਨ੍ਹਾਂ ਨੂੰ ਪੁੱਛ ਲਓ ਕਿ ਆਪਾਂ ਗਲਤ ਕੰਮ ਕਰਨ ਜਾ ਰਹੇ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਅਸੀਂ ਤੁਹਾਡਾ ਇਸ਼ਾਰਾ ਸਮਝਦੇ ਹਾਂ। ਤੁਹਾਡੇ ਮਨ ਨੂੰ ਬਹੁਤ ਠੇਸ ਹੈ ਪਰ ਤੁਹਾਡੀ ਮਜਬੂਰੀ ਹੈ। ਤੁਸੀਂ as Speaker ਗੱਲ ਨਹੀਂ ਕਰ ਸਕਦੇ ਪਰ ਜਦੋਂ ਇਤਿਹਾਸ ਲਿਖਿਆ ਜਾਵੇਗਾ, ਉਸ ਵਕਤ ਆਪਾਂ ਨੂੰ ਕੋਈ ਮਾਫ ਨਹੀਂ ਕਰੇਗਾ। ਮੇਰੀ ਸੀ.ਐਮ ਸਾਹਿਬ ਨੂੰ ਗੁਜਾਰਿਸ਼ ਹੈ, you are a well meaning person, ਇਸ ਨੂੰ ਰੀਕੰਸੀਡਰ ਕਰੋ। ਮੱਤੇਵਾੜਾ ਜੰਗਲ ਨੂੰ ਤੁਹਾਡੀ ਪਾਰਟੀ, ਤੁਸੀਂ ਖੁਦ, ਸਪੀਕਰ ਸਾਹਿਬ and everybody, every Punjabi opposes this ਅਤੇ ਗੁਜਾਰਿਸ਼ ਹੈ ਕਿ ਕਿਤੇ ਹੋਰ ਖੱਬੇ-ਸੱਜੇ ਬਹੁਤ ਸਾਰੀਆਂ ਜ਼ਮੀਨਾਂ ਪਈਆਂ ਹਨ, ਉਥੇ ਕਾਈਂਡਲੀ ਕਰ ਲਓ। ਅਸੀਂ ਆਪਣੇ ਹੱਥੀਂ ਫਾਰੈਸਟ ਨੂੰ ਡਿਮੋਲਿਸ਼ ਨਾ ਕਰੀਏ। ਜਿਸ ਤਰ੍ਹਾਂ ਆਪਣਾ ਪਾਣੀ ਦਾ ਸਤਰ ਵਿਗੜ ਰਿਹਾ ਹੈ, ਸਤਲੁਜ ਦੇ ਕੰਢੇ ਇਨਵਾਇਰਨਮੈਂਟ ਨੂੰ ਖਰਾਬ ਨਾ ਕਰੀਏ। ਆਉਣ ਵਾਲੇ ਟਾਈਮ ਵਿੱਚ ਕਿਸੇ ਨੇ ਵੀ ਆਪਾਂ ਨੂੰ ਨਹੀਂ ਬਖਸ਼ਣਾ। ਇਨਵਾਇਰਨਮੈਂਟ ਦਾ ਮੇਜਰ ਇਸ਼ੂ ਬਣ ਜਾਣਾ ਹੈ। ਮੈਂ ਸਮਝਦਾ ਹਾਂ ਕਿ ਕਈ ਵਾਰ ਵਿਰੋਧੀ ਵੀ ਚੰਗੀ ਰਾਏ ਦੇ ਦਿੰਦਾ ਹੈ। This would benefit Punjab, this will benefit you, this will benefit every single person. ਮੇਰੀ ਗੁਜਾਰਿਸ਼ ਹੈ ਕਿ ਇਸ ਨੂੰ ਰੀਕੰਸੀਡਰ ਕੀਤਾ ਜਾਵੇ।

---

## (ਕ੍ਰਮ ਨੰ: 16)

**ਸਰਦਾਰ ਕੁਲਜੀਤ ਸਿੰਘ ਰੰਧਾਵਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਹਲਕਾ ਡੇਰਾਬੱਸੀ ਪੰਜਾਬ ਤੇ ਹਰਿਆਣਾ ਰਾਜ ਦੀ ਸਰਹੱਦ ਦੇ ਬਿਲਕੁਲ ਨਾਲ ਲੱਗਦਾ ਹੈ ਅਤੇ ਗੇਟਵੇਅ ਆਫ ਪੰਜਾਬ ਹੈ। ਨੈਸ਼ਨਲ ਹਾਈਵੇ ਅਥਾਰਿਟੀ ਆਫ ਇੰਡੀਆ ਵੱਲੋਂ ਜੀਰਕਪੁਰ ਦੇ ਐਂਟਰੀ ਪੁਆਇੰਟ ਉਤੇ ਫਲਾਈਓਵਰ ਬਣਾਉਣ ਦਾ ਕੰਮ ਸ਼ੁਰੂ ਕਰਨ ਕਾਰਨ ਸ਼ਹਿਰ ਵਿੱਚ ਲੱਗਦੇ ਟਰੈਫਿਕ ਜਾਮ ਕਾਰਨ ਲੱਖਾਂ ਲੋਕਾਂ ਨੂੰ ਰੋਜ਼ਾਨਾ ਬਹੁਤ ਖੱਜਲ-ਖੁਆਰੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਲੱਖਾਂ ਲੋਕਾਂ ਨੂੰ ਬਹੁਤ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਜਿਸ ਕਾਰਨ ਕਈ ਲੱਖਾਂ ਲੋਕਾਂ ਵਿੱਚ

ਬਹੁਤ ਜ਼ਿਆਦਾ ਬੇਚੈਨੀ ਤੇ ਨਿਰਾਸ਼ਾ ਪਾਈ ਜਾ ਰਹੀ ਹੈ। ਇਹ ਟਰੈਫਿਕ ਜਾਮ ਡੇਰਾਬੱਸੀ ਤੱਕ ਲੱਗ ਜਾਂਦੇ ਹਨ। ਇਸ ਤੋਂ ਇਲਾਵਾ ਸੈਕਟਰ 32, ਪੀ.ਜੀ.ਆਈ. ਤੇ ਚੰਡੀਗੜ੍ਹ ਦੇ ਹੋਰ ਹਸਪਤਾਲਾਂ ਵਿਖੇ ਇਲਾਜ ਕਰਵਾਉਣ ਲਈ ਆਉਂਦੇ ਮਰੀਜ਼ਾਂ ਲਈ ਬੇਹੱਦ ਘਾਤਕ ਸਿੱਧ ਹੋ ਰਿਹਾ ਹੈ, ਅਜਿਹੇ ਗੰਭੀਰ ਮਰੀਜ਼ਾਂ ਵਿਚੋਂ ਕਈ ਮਰੀਜ਼ ਤਾਂ ਬਹੁਤ ਜ਼ਿਆਦਾ ਟਰੈਫਿਕ ਲੱਗਣ ਕਾਰਨ ਸਮੇਂ ਸਿਰ ਹਸਪਤਾਲਾਂ ਵਿੱਚ ਨਾ ਪਹੁੰਚਣ ਕਾਰਨ ਰਸਤੇ ਵਿਚ ਹੀ ਦਮ ਤੋੜ ਜਾਂਦੇ ਹਨ ਅਤੇ ਉਨ੍ਹਾਂ ਦੀਆਂ ਐਂਬੂਲੈਂਸਾਂ ਜਾਮ ਵਿੱਚ ਹੀ ਫਸੀਆਂ ਖੜ੍ਹੀਆਂ ਰਹਿ ਜਾਂਦੀਆਂ ਹਨ। ਇਸ ਲਈ ਸਰਕਾਰ ਨੂੰ ਇਸ ਅਤਿਅੰਤ ਜ਼ਰੂਰੀ ਤੇ ਲੋਕ ਹਿੱਤ ਮਸਲੇ ਦੇ ਹੱਲ ਲਈ ਕੋਈ ਵਿਕਲਪਿਕ ਰੂਟ ਤਿਆਰ ਕਰਕੇ ਲੋਕਾਂ ਨੂੰ ਦਰਪੇਸ਼ ਆ ਰਹੀ ਖੱਜਲ ਖੁਆਰੀ, ਪ੍ਰੇਸ਼ਾਨੀ ਤੋਂ ਛੁਟਕਾਰਾ ਦਿਵਾਉਣ ਲਈ ਤੁਰੰਤ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ ।

ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਤੁਹਾਡੇ ਅਧਿਕਾਰ ਖੇਤਰ ਹੇਠ ਆਉਂਦਾ ਹੈ, ਜਿਹੜੇ ਹੈਵੀ ਵਹੀਕਲ ਬਸ-ਟਰੱਕ ਆਦਿ ਹਨ, ਉਨ੍ਹਾਂ ਦਾ ਰੂਟ ਜਾਂ ਸ਼ਡਿਊਲ ਬਦਲਿਆ ਜਾਵੇ ਤਾਂ ਕਿ ਲੋਕਾਂ ਦੀ ਜਾਨ ਬਚਾਈ ਜਾ ਸਕੇ। ਮੈਂ ਟਰਾਂਸਪੋਰਟ ਮੰਤਰੀ ਸਾਹਿਬ ਨੂੰ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਯਾਦ ਹੈ, ਮੈਂ ਵੀ ਦੋ-ਢਾਈ ਘੰਟੇ ਉਸ ਜਾਮ ਵਿੱਚ ਤੁਹਾਡੇ ਨਾਲ ਰਾਤ ਨੂੰ ਖੜ੍ਹਿਆ ਰਿਹਾ ਹਾਂ, ਉਥੇ ਤੁਸੀਂ ਬਸਾਂ ਦੀ ਚੈਕਿੰਗ ਕਰਦੇ ਸੀ।

**28.6.2022 ਕਰਮਜੀਤ ਕੌਰ, ਮੋਨਿਕਾ ਸ਼ਰਮਾ 12.00**

ਅੱਜ ਇਹ ਸਿਰਫ ਮੇਰੇ ਹਲਕੇ ਦੀ ਹੀ ਸਮੱਸਿਆ ਨਹੀਂ ਹੈ ਸਗੋਂ ਜਦੋਂ ਚੰਡੀਗੜ੍ਹ ਤੋਂ ਕੋਈ ਮੰਤਰੀ ਜਾਂ ਸੰਤਰੀ ਆਉਂਦਾ ਹੈ ਜਾਂ ਗਰੀਬ ਆਉਂਦਾ ਹੈ, ਉਨ੍ਹਾਂ ਨੂੰ ਮੁਸ਼ਕਿਲ ਆਉਂਦੀ ਹੈ। ਇਸ ਵਿਧਾਨ ਸਭਾ ਦੇ ਸਦਨ ਵਿੱਚ ਘੱਟੋ-ਘੱਟ ਡੇਢ ਸੌ ਬੱਚਾ ਡੇਰਾਬੱਸੀ ਤੋਂ ਸੈਸ਼ਨ ਦੇਖਣ ਆਉਂਦਾ ਹੈ ਜਿਹੜੇ ਕਿ ਇਸ ਜਾਮ ਨੂੰ ਰੋਜ਼ ਭੁਗਤਦੇ ਹਨ। ਤੁਹਾਡਾ ਧੰਨਵਾਦ ਜੀ। ਕਿਰਪਾ ਕਰਕੇ ਮੇਰੀ ਇਸ ਗੱਲ ਵੱਲ ਜ਼ਰੂਰ ਧਿਆਨ ਦਿਉ ਜੀ।

**ਟਰਾਂਸਪੋਰਟ ਮੰਤਰੀ (ਸਰਦਾਰ ਲਾਲਜੀਤ ਸਿੰਘ ਭੁੱਲਰ):** ਮਾਨਯੋਗ ਸਪੀਕਰ ਸਾਹਿਬ, ਇਸ ਪਾਸੇ ਟਰਾਂਸਪੋਰਟ ਮਹਿਕਮਾ ਤੇ ਅਸੀਂ ਖੁਦ ਬਿਲਕੁਲ ਸੋਚ-ਵਿਚਾਰ ਕਰ ਰਹੇ ਹਾਂ। ਮੈਂ ਸਰਦਾਰ ਕੁਲਜੀਤ ਸਿੰਘ ਰੰਧਾਵਾ ਜੀ ਦੇ ਹਲਕੇ ਵਿੱਚ ਜਾ ਕੇ ਵੀ ਵੇਖਿਆ ਹੈ, ਇਹ ਬੜੀ ਵੱਡੀ ਦਿੱਕਤ ਹੈ ਕਿਉਂਕਿ ਪਿਛਲੀਆਂ ਸਰਕਾਰਾਂ ਦੇ ਸਮੇਂ ਜਿਵੇਂ ਦਾ ਤਿਵੇਂ ਸਿਸਟਮ ਨੂੰ ਚਲਾਇਆ ਜਾਂਦਾ ਰਿਹਾ ਹੈ। ਜਿੱਥੇ ਜਿੱਥੇ ਵੀ ਜਾਮ ਲਗਦੇ ਹਨ,

ਜਿੱਥੇ-ਜਿੱਥੇ ਵੀ ਅਜਿਹੀਆਂ ਦਿੱਕਤਾਂ ਹਨ, ਉਸ ਨੂੰ ਮਹਿਕਮੇ ਦੇ ਨਾਲ ਵਿਚਾਰ ਕਰਕੇ ਸਾਰਾ ਕੁਝ ਠੀਕ ਕਰ ਲਿਆ ਜਾਵੇਗਾ ਜੀ ਅਤੇ ਪੀ.ਡਬਲਿਊ.ਡੀ. ਮੰਤਰੀ ਜੀ ਇਸ ਦਾ ਜਵਾਬ ਵੀ ਦੇਣਗੇ ।

**ਲੋਕ ਨਿਰਮਾਣ ਮੰਤਰੀ (ਸਰਦਾਰ ਹਰਭਜਨ ਸਿੰਘ):** ਸਪੀਕਰ ਸਾਹਿਬ, ਜ਼ੀਰਕਪੁਰ ਅੰਬਾਲਾ ਸੜਕ ਐਨ.ਐਚ. 152 ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ, ਭਾਰਤ ਸਰਕਾਰ ਦੇ ਅਧੀਨ ਹੈ। ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਨੇ ਸੂਚਿਤ ਕੀਤਾ ਹੈ ਕਿ ਟ੍ਰੈਫਿਕ ਦੇ ਮੁੱਦੇ ਨੂੰ ਹੱਲ ਕਰਨ ਲਈ ਨੈਸ਼ਨਲ ਅਥਾਰਿਟੀ ਆਫ ਇੰਡੀਆ ਵੱਲੋਂ ਐਨ.ਐਚ. 152 ਤੇ ਜ਼ੀਰਕਪੁਰ ਸ਼ਹਿਰ ਵਿੱਚ 47 ਕਰੋੜ ਰੁਪਏ ਦੀ ਲਾਗਤ ਨਾਲ ਦੋ ਵਹੀਕਲ ਅੰਡਰ ਪਾਸ ਜਾਂ ਫਲਾਈ ਓਵਰ ਬਣਾਉਣ ਦੀ ਮਨਜ਼ੂਰੀ ਦਿੱਤੀ ਗਈ ਹੈ। ਜਿਸ ਨਾਲ ਆਵਾਜਾਈ ਨੂੰ ਅਸਾਨੀ ਹੋ ਜਾਵੇਗੀ ਅਤੇ ਭਾਰਤ ਸਰਕਾਰ ਦੇ ਸੜਕੀ ਆਵਾਜਾਈ ਅਤੇ ਪਰਿਵਹਨ ਮੰਤਰਾਲੇ ਵੱਲੋਂ ਨੋਟੀਫਾਈਡ ਐਕਸੀਡੈਂਟ ਪਾਰਟਸ ਨੂੰ ਸੁਧਾਰਿਆ ਜਾਵੇਗਾ। ਵਹੀਕਲ ਅੰਡਰ ਪਾਸ ਜਾਂ ਫਲਾਈਓਵਰ ਦੇ ਨਿਰਮਾਣ ਨੂੰ 18 ਮਹੀਨੇ ਦਾ ਸਮਾਂ ਲੱਗ ਜਾਵੇਗਾ। ਵਹੀਕਲ ਅੰਡਰ ਪਾਸ ਜਾਂ ਫਲਾਈਓਵਰ ਦੀ ਉਸਾਰੀ ਸ਼ੁਰੂ ਹੋਣ ਤੋਂ ਪਹਿਲਾਂ ਮੌਜੂਦਾ ਮੁੱਖ ਕੈਰਿਜ ਵੇਅ ਦੇ ਦੋਵੇਂ ਪਾਸੇ ਸਾਢੇ 10 ਮੀਟਰ ਚੌੜੀਆਂ ਸਰਵਿਸ ਸੜਕਾਂ ਬਣਾਈਆਂ ਜਾਣਗੀਆਂ ਤਾਂ ਜੋ ਉਸਾਰੀ ਸਮੇਂ ਟ੍ਰੈਫਿਕ ਦੀ ਆਵਾਜਾਈ ਨੂੰ ਪੂਰਾ ਕੀਤਾ ਜਾ ਸਕੇ। ਹਾਲ ਦੀ ਘੜੀ ਮੁੱਖ ਤੌਰ ਤੇ ਟ੍ਰੈਫਿਕ ਡਾਈਵਰਸ਼ਨ ਕੀਤੀ ਜਾ ਰਹੀ ਹੈ। ਤੇਪਲਾ ਤੋਂ ਬਨੂੜ ਤੱਕ ਐਨ.ਐਚ. 205 ਅਤੇ ਬਨੂੜ ਤੋਂ ਜ਼ੀਰਕਪੁਰ ਐਨ.ਐਚ. 7 ਦਾ ਬਦਲਵਾਂ ਰੂਟ ਐਮਰਜੰਸੀ ਆਵਾਜਾਈ ਲਈ ਉਪਬਲਧ ਹੈ। ਇਸ ਤੋਂ ਇਲਾਵਾ ਏ.ਡੀ.ਜੀ.ਪੀ. ਟ੍ਰੈਫਿਕ ਨੇ ਦੱਸਿਆ ਹੈ ਕਿ ਟ੍ਰੈਫਿਕ ਦੀ ਸਮੱਸਿਆ ਨੂੰ ਦੂਰ ਕਰਨ ਲਈ ਟ੍ਰੈਫਿਕ ਡਾਈਵਰਸ਼ਨ ਪਲਾਨ ਵੀ ਲਾਗੂ ਕੀਤਾ ਜਾ ਰਿਹਾ ਹੈ ਜਿਵੇਂ ਲਹਿਲੀ ਰੇਲਵੇ ਫਾਟਕ ਤੋਂ ਹੈਵੀ ਵਹੀਕਲਜ਼ ਨੂੰ ਬਨੂੜ ਸਾਈਡ ਡਾਈਵਰਟ ਕੀਤਾ ਜਾ ਰਿਹਾ ਹੈ। ਜਿੱਥੋਂ ਇਹ ਵਾਹਨ ਲਾਂਡਰਾਂ ਹੁੰਦੇ ਹੋਏ ਮੋਹਾਲੀ ਅਤੇ ਚੰਡੀਗੜ੍ਹ ਦਾਖ਼ਲ ਹੋ ਸਕਦੇ ਹਨ। ਡੇਰਾਬੱਸੀ ਡੀ.ਏ.ਵੀ. ਸਕੂਲ ਤੋਂ ਹੈਵੀ ਵਹੀਕਲਜ਼ ਨੂੰ ਡੇਰਾਬੱਸੀ ਪੁਲ ਹੇਠੋਂ ਲੰਘਾ ਕੇ ਮੁਬਾਰਕਪੁਰ ਰਾਮਗੜ੍ਹ ਸਾਈਡ ਨੂੰ ਡਾਈਵਰਟ ਕੀਤਾ ਜਾ ਰਿਹਾ ਹੈ, ਜਿਥੋਂ ਇਹ ਵਾਹ**ਨ** ਪੰਚਕੂਲਾ ਤੋਂ ਚੰਡੀਗੜ੍ਹ ਦਾਖ਼ਲ ਹੋ ਜਾਂਦੇ ਹਨ। ਧੰਨਵਾਦ ਜੀ।

**ਸਰਦਾਰ ਕੁਲਜੀਤ ਸਿੰਘ ਰੰਧਾਵਾ (ਡੇਰਾ ਬੱਸੀ) :** ਮਾਨਯੋਗ ਸਪੀਕਰ ਸਾਹਿਬ, ਆਮ ਤੌਰ ਤੇ ਸਾਡੇ ਡੇਰਾਬੱਸੀ ਹਲਕੇ ਵਿੱਚ ਜਿਹੜੇ ਹੈਵੀ ਵਹੀਕਲਜ਼ ਡੇਰਾਬੱਸੀ ਏਰੀਏ ਵਿਚੋਂ ਨਿਕਲਦੇ ਹਨ, ਭਾਵੇਂ ਕਰੈਸ਼ਰ ਜ਼ੋਨ ਹੈ, ਜਾਂ ਭਾਵੇਂ ਇੰਡਸਟਰੀ ਜ਼ੋਨ ਹੈ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਹੋਰ ਵੀ ਜਗ੍ਹਾ ਤੋਂ ਆਪਾਂ ਇਸ ਨੂੰ ਡਾਈਵਰਸ਼ਨ ਦੇ ਸਕਦੇ ਹਾਂ, ਜਿਵੇਂ ਕਿ ਇੱਕ ਰਸਤਾ ਡੇਰਾਬੱਸੀ ਤੋਂ ਛੱਤ ਨੂੰ ਜਾਂਦਾ ਹੈ, ਉਹ ਸਾਰਾ ਇੱਕ ਜਾਂ ਡੇਢ ਕਿਲੋਮੀਟਰ ਦਾ ਹੈ, ਉਥੇ ਕਾਜ਼ ਵੇਅ ਬਣਾ ਕੇ ਇਹ ਜਿਹੜੀ ਮੁਸੀਬਤ ਹੈ, ਲੋਕਾਂ ਦਾ ਉਸਤੋਂ ਛੁਟਕਾਰਾ

ਕਰਵਾਇਆ ਜਾ ਸਕਦਾ ਹੈ। ਇਹ ਬਹੁਤ ਹੀ ਛੋਟਾ ਤੇ ਮਾਮੂਲੀ ਕੰਮ ਹੈ ਜੋ ਕਿ ਥੋੜ੍ਹੇ ਜਿਹੇ ਪੈਸੇ ਨਾਲ ਹੀ ਹੋਣ ਜੋਗਾ ਹੈ। ਮੈਂ ਚਾਹੁੰਦਾ ਹਾਂ ਕਿ ਇਸ ਵੱਲ ਜ਼ਰੂਰ ਧਿਆਨ ਕੀਤਾ ਜਾਵੇ ਕਿਉਂਕਿ ਅੱਜ ਇੰਡਸਟਰੀ ਸੈਕਟਰ ਸਾਰੇ ਪੰਜਾਬ ਦੀ ਬੈਕ-ਬੋਨ ਹੈ। ਉਸੇ ਤਰ੍ਹਾਂ ਜਿੰਨੇ ਕ੍ਰੈਸ਼ਰ ਜ਼ੋਨ ਹਨ ਜਾਂ ਇੰਡਸਟਰੀ ਹੈ, ਜਦੋਂ ਉਹ ਵਹੀਕਲਜ਼ ਜ਼ੀਰਕਪੁਰ ਵੜਦੇ ਹਨ ਤਾਂ ਉਥੇ ਜਾਮ ਲਗਦਾ ਹੈ। ਉਹ ਡੇਰਾਬੱਸੀ ਤੋਂ ਸਿੱਧਾ ਛੱਤ ਜ਼ੂ ਦੇ ਨੇੜੇ ਜਾ ਕੇ ਰੋਡ ਨੂੰ ਟੱਚ ਕਰ ਸਕਦਾ ਹੈ। ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਸ ਪਾਸੇ ਜ਼ਰੂਰ ਧਿਆਨ ਦੇਣ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਧੰਨਵਾਦ। ਮੰਤਰੀ ਜੀ ਇਸ ਸਬੰਧੀ ਕੁਝ ਕਹਿਣਾ ਚਾਹੋਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਡੇਰਾਬੱਸੀ ਤੋਂ ਛੱਤ ਜ਼ੂ ਤੱਕ ਜਾਣ ਵਾਲੇ ਰਸਤੇ ਤੇ ਵਿਚਾਰ ਕਰ ਲਿਆ ਜਾਵੇਗਾ।

**ਮਾਨਯੋਗ ਸਪੀਕਰ:** ਥੈਂਕਿਊ ਜੀ। (ਵਿਘਨ)

---

## PAPERS RE-LAID/LAID ON THE TABLE OF THE HOUSE

**ਮਾਨਯੋਗ ਸਪੀਕਰ:** ਮੇਜ਼ ਤੇ ਮੁੜ ਰੱਖੇ ਜਾਣ ਵਾਲੇ ਕਾਗਜ਼-ਪੱਤਰ। ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ, ਸਿੱਖਿਆ ਮੰਤਰੀ ਜੀ।

**ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ-ਸੂਚੀ ਵਿੱਚ ਮੱਦ ਨੰਬਰ- III ਅਧੀਨ ਦਰਸਾਏ ਗਏ ਲੜੀ ਨੰ: 1 ਤੋਂ 7 ਤੱਕ ਵਰਣਿਤ ਮੁੜ ਰੱਖੇ ਜਾਣ ਵਾਲੇ/ਰੱਖੇ ਜਾਣ ਵਾਲੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਵੱਖ-ਵੱਖ ਨਿਯਮਾਂ ਅਧੀਨ ਲੋੜੀਂਦਾ ਹੈ:

1. ਪੰਜਾਬ ਵਸਤੂਆਂ ਅਤੇ ਸੇਵਾਵਾਂ ਟੈਕਸ ਨਿਯਮ, 2017 ਜਿਵੇਂ ਕਿ ਪੰਜਾਬ ਵਸਤੂਆਂ ਅਤੇ ਸੇਵਾਵਾਂ ਟੈਕਸ ਐਕਟ, 2017 ਦੀ ਧਾਰਾ 166 ਅਧੀਨ ਲੋੜੀਂਦਾ ਹੈ।

2. ਸਾਲ 2018-19 ਲਈ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਕਫਿਨਕੋ) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(6) ਅਧੀਨ ਲੋੜੀਂਦਾ ਹੈ।

3. ਸਾਲ 2019-20 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਚੰਡੀਗੜ੍ਹ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(6) ਅਧੀਨ ਲੋੜੀਂਦਾ ਹੈ।

4. ਸਾਲ 2020-21 ਲਈ ਪੰਜਾਬ ਰਾਜ ਜੰਗਲਾਤ ਵਿਕਾਸ ਕਾਰਪੋਰੇਸ਼ਨ ਲਿਮਿਟਡ ਦੀ 38ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

5. ਸਾਲ 2014-15 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਦੇ ਲੇਖੇ ਅਤੇ ਆਡਿਟ ਰਿਪੋਰਟ, ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 33(4) ਅਧੀਨ ਲੋੜੀਂਦਾ ਹੈ।

6. ਸਾਲ 2019-20 ਲਈ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਿਟਡ ਦੀ 54ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਐਕਟ, 2013 ਦੀ ਧਾਰਾ 394(1) ਅਧੀਨ ਲੋੜੀਂਦਾ ਹੈ।

7. ਸਾਲ 2018-19 ਲਈ ਪੰਜਾਬ ਐਗਰੋ ਫੂਡਗ੍ਰੇਨਜ਼ ਕਾਰਪੋਰੇਸ਼ਨ ਲਿਮਿਟਡ ਦੀ 17ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਐਕਟ, 2013 ਦੀ ਧਾਰਾ 394(1) ਅਧੀਨ ਲੋੜੀਂਦਾ ਹੈ।

---

**28.06.2022/12.05/ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ**

## GENERAL DISCUSSION ON THE BUDGET ESTIMATES FOR THE YEAR 2022-23

**ਮਾਨਯੋਗ ਸਪੀਕਰ:** ਹੁਣ, ਸਾਲ 2022-2023 ਲਈ ਬਜਟ ਅਨੁਮਨਾਂ ਤੇ ਬਹਿਸ ਦੀ ਸ਼ੁਰੂਆਤ ਹੋਵੇਗੀ ਅਤੇ ਇਸ ਲਈ ਸਮੇਂ ਦੀ ਵੰਡ। ਮਿਤੀ 28 ਜੂਨ, 2022 ਨੂੰ ਸਵੇਰ ਅਤੇ ਬਾਅਦ ਦੁਪਹਿਰ ਦੀ ਬੈਠਕ ਦਾ ਕੁੱਲ ਸਮਾਂ 6 ਘੰਟੇ ਹੈ। ਹੁਣ ਮੈਂ ਪਾਰਟੀਵਾਈਜ਼ ਸਮਾਂ ਦੱਸਦਾ ਹਾਂ। ਆਮ ਆਦਮੀ ਪਾਰਟੀ ਦੇ 92 ਮੈਂਬਰ ਹਨ, ਉਨ੍ਹਾਂ ਦੇ 4 ਘੰਟੇ 43 ਮਿੰਟ ਬਣਦੇ ਹਨ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ 18 ਮੈਂਬਰ ਹਨ, ਉਨ੍ਹਾਂ ਦੇ 55 ਮਿੰਟ ਬਣਦੇ ਹਨ। ਸ਼੍ਰੋਮਣੀ ਅਕਾਲੀ ਦਲ ਦੇ 3 ਮੈਂਬਰ ਹਨ, ਉਨ੍ਹਾਂ ਦੇ 9 ਮਿੰਟ ਬਣਦੇ ਹਨ। ਭਾਰਤੀ ਜਨਤਾ ਪਾਰਟੀ ਦੇ ਦੋ ਮੈਂਬਰ ਹਨ, ਉਨ੍ਹਾਂ ਦੇ 6 ਮਿੰਟ ਬਣਦੇ ਹਨ। ਬਹੁਜਨ ਸਮਾਜ ਪਾਰਟੀ ਦਾ ਇਕ ਮੈਂਬਰ ਹੈ, ਉਨ੍ਹਾਂ ਦੇ 3 ਮਿੰਟ ਬਣਦੇ ਹਨ, ਅਜ਼ਾਦ ਮੈਂਬਰ ਵੀ ਇਕ ਹੈ, ਉਨ੍ਹਾਂ ਦੇ ਵੀ 3 ਮਿੰਟ ਬਣਦੇ ਹਨ। ਕਾਂਗਰਸ ਪਾਰਟੀ ਵੱਲੋਂ ਉਨ੍ਹਾਂ ਦੇ ਬੁਲਾਰਿਆਂ ਦੀ ਲਿਸਟ ਪ੍ਰਾਪਤ ਹੋ ਗਈ ਹੈ। ਸਾਡੇ ਬਹੁਤ ਹੀ ਸਨਮਾਨਯੋਗ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜੀ 8 ਮਿੰਟ ਬੋਲਣਗੇ, ਸਰਦਾਰ ਪਰਗਟ ਸਿੰਘ ਜੀ 8 ਮਿੰਟ ਬੋਲਣਗੇ, ਸ਼੍ਰੀਮਤੀ ਅਰੁਣਾ ਚੌਧਰੀ ਜੀ 7 ਮਿੰਟ ਬੋਲਣਗੇ ਅਤੇ ਸ਼੍ਰੀ ਅਵਤਾਰ ਜੂਨੀਅਰ ਜੀ 5 ਮਿੰਟ ਬੋਲਣਗੇ। ਸੋ, ਮੈਂ ਹੁਣ ਬੇਨਤੀ ਕਰਦਾ ਹਾਂ ਕਿ ਸ਼੍ਰੀ

ਰਾਜਾ ਵੜਿੰਗ ਜੀ ਆਪਣਾ ਭਾਸ਼ਣ ਸ਼ੁਰੂ ਕਰਨ। ਅਸੀਂ ਤਾਂ ਤੁਹਾਨੂੰ ਸਾਰੇ ਮੈਂਬਰ ਸਾਹਿਬਾਨ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਨੂੰ ਬਹੁਤ ਪਿਆਰ ਕਰਦੇ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਤੁਹਾਡੇ ਸਾਰਿਆਂ ਦੇ ਸਨਮਾਨ ਲਈ ਇਕ ਰਿੰਗ ਵੱਜੇਗੀ, ਜਦੋਂ ਪਹਿਲੀ ਰਿੰਗ ਵੱਜ ਗਈ ਉਸ ਤੋਂ ਬਾਅਦ ਕੇਵਲ ਇਕ ਮਿੰਟ ਮਿਲੇਗਾ, ਦੂਜੀ ਰਿੰਗ ਤੇ ਮਾਈਕ ਬੰਦ ਹੋ ਜਾਣਾ ਹੈ ਜੀ। ਧੰਨਵਾਦ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ):** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ। ਸਪੀਕਰ ਸਾਹਿਬ, ਬੇਸ਼ੱਕ ਤੁਸੀਂ ਸਾਨੂੰ ਸਾਡਾ ਸਮਾਂ ਦੱਸ ਦਿੱਤਾ ਹੈ ਪਰ ਜਦੋਂ ਅਸੀਂ ਤੁਹਾਨੂੰ ਇਸ ਕੁਰਸੀ ਤੇ ਬੈਠਿਆਂ ਵੇਖਦੇ ਹਾਂ ਅਤੇ ਜਦੋਂ ਤੁਹਾਡੇ ਅਚਕਨ ਪਾਈ ਹੁੰਦੀ ਹੈ ਤਾਂ ਸਾਨੂੰ ਤਾਂ ਤੁਹਾਡੇ ਵਿਚ ਗਿਆਨੀ ਜ਼ੈਲ ਸਿੰਘ ਦਾ ਰੂਪ ਦਿਸਦਾ ਹੈ। ਉਹ ਗਿਆਨੀ ਜ਼ੈਲ ਸਿੰਘ, ਜਿਨ੍ਹਾਂ ਨੂੰ ਸਾਈਕਲ ਤੋਂ ਲੈ ਕੇ ਦੇਸ਼ ਦੇ ਰਾਸ਼ਟਰਪਤੀ ਬਣਾਉਣ ਦਾ ਕੰਮ ਕਾਂਗਰਸ ਪਾਰਟੀ ਨੇ ਕੀਤਾ, ਸਾਨੂੰ ਇਸ ਗੱਲ ਦਾ ਫਖਰ ਹੈ। ਸੋ, ਸਾਡੇ ਤੇ ਥੋੜ੍ਹੀ ਜਿਹੀ ਸਵੱਲੀ ਨਜ਼ਰ ਰੱਖਣਾ ਕਿਉਂਕਿ ਕੋਟਕਪੂਰਾ ਅਤੇ ਗਿੱਦੜਬਾਹਾ ਨੇੜੇ-ਨੇੜੇ ਹੈ। ਤੁਹਾਡੇ ਨਾਲ ਸਾਡਾ ਪੁਰਾਣਾ ਪਿਆਰ ਹੈ। ਆਪਾਂ ਇਕੱਠੇ ਕੰਮ ਵੀ ਕਰਦੇ ਰਹੇ ਹਾਂ। ਸੋ, ਦੋ-ਚਾਰ ਮਿੰਟਾਂ ਦੀ ਤਰਜੀਹ ਜ਼ਰੂਰ ਦਿਓ ਕਿਉਂਕਿ ਕਹਿੰਦੇ ਹੁੰਦੇ ਹਨ ਕਿ ਗਵਾਂਢੀ ਦਾ ਬੜਾ ਮਾਣ ਹੁੰਦਾ ਹੈ। ਸੋ, ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਸਾਨੂੰ ਦੋ ਚਾਰ ਮਿੰਟ ਵਾਧੂ ਦਿੰਦੇ ਰਹੋਗੇ। ਸਪੀਕਰ ਸਾਹਿਬ, ਕੱਲ੍ਹ ਬਦਲਾਵ ਵਾਲੀ ਸਰਕਾਰ ਦਾ ਪਹਿਲਾ ਬਜਟ ਸੀ। ਹੁਣ ਫਾਈਨਾਂਸ ਮੰਤਰੀ ਜੀ ਤਾਂ ਇੱਥੇ ਬੈਠੇ ਨਹੀਂ, ਮੈਂ ਕਿਸ ਨੂੰ ਆਪਣੀਆਂ ਗੱਲਾਂ ਸੁਣਾਵਾਂ।

**ਮਾਨਯੋਗ ਸਪੀਕਰ:** ਉਹ ਤੁਹਾਨੂੰ ਸੁਣ ਰਹੇ ਹੋਣਗੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਜੇਕਰ ਉਹ ਬੈਠੇ ਹੁੰਦੇ ਤਾਂ ਚੰਗਾ ਹੁੰਦਾ। ਜੇਕਰ ਤੁਸੀਂ ਬੁਲਾ ਸਕਦੇ ਹੋ ਤਾਂ ਬੁਲਾ ਲਓ।

(ਇਸ ਸਮੇਂ ਵਿੱਤ ਮੰਤਰੀ ਸਰਦਾਰ ਹਰਪਾਲ ਸਿੰਘ ਚੀਮਾ ਸਦਨ ਵਿਚ ਆ ਗਏ।)

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਉਹ ਤੁਹਾਡੀ ਗੱਲ ਤਾਂ ਮੰਨਦੇ ਹੀ ਬਹੁਤ ਹਨ। (ਹਾਸਾ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਚੀਮਾ ਸਾਹਿਬ ਦਾ ਇਕ ਗੱਲ ਲਈ ਧੰਨਵਾਦ ਕਰਦਾ ਹਾਂ ਕਿ ਅੱਜ ਉਨ੍ਹਾਂ ਨੇ ਮੈਨੂੰ ਹੱਸ ਕੇ ਜਵਾਬ ਦਿੱਤਾ ਹੈ ਵਰਨਾ ਜਿਸ ਦਿਨ ਦੇ ਸੈਸ਼ਨ ਵਿਚ ਆਏ ਹਨ, ਰੁੱਸੇ ਰੁੱਸੇ ਜਿਹੇ ਰਹਿੰਦੇ ਹਨ। ਪਤਾ ਨਹੀਂ ਦਿੜ੍ਹਬੇ ਵਾਲਿਆਂ ਨੇ ਵੋਟਾਂ ਘਟਾ ਦਿੱਤੀਆਂ ਤਾਂ ਨਰਾਜ਼ ਹੋਏ ਫਿਰਦੇ

ਹਨ। ਪਹਿਲੇ ਹੱਲੇ ਹੀ 7 ਹਜ਼ਾਰ ਵੋਟ ਉੱਡ ਗਈ। ਮੇਰੇ ਵੱਡੇ ਭਰਾ ਹਨ, ਇਨ੍ਹਾਂ ਨਾਲ ਮੇਰਾ ਬਹੁਤ ਪੁਰਾਣਾ ਪਿਆਰ ਤੇ ਸਤਿਕਾਰ ਰਿਹਾ ਹੈ। (ਇਕ ਅਵਾਜ਼: ਤੁਹਾਡਾ ਪਿਆਰ ਨਜ਼ਰ ਵੀ ਆ ਰਿਹਾ ਹੈ।) ਮੇਰੀ ਤੁਹਾਨੂੰ (ਟਰੈਜ਼ਰੀ ਬੈਂਚਿਜ਼ ਨੂੰ ਸੰਬੋਧਨ ਕਰਦੇ ਹੋਏ) ਬੇਨਤੀ ਹੈ ਕਿ ਆਪਾਂ ਵਿਸਤਾਰਪੂਰਵਕ ਇਕ ਦੂਜੇ ਨੂੰ ਸੁਣੀਏ, ਜਿੱਥੇ ਤੁਹਾਨੂੰ ਕੋਈ ਗੱਲ ਲੱਗੇ ਤਾਂ ਆਪਾਂ ਖੜ੍ਹੇ ਹੋ ਕੇ ਗੱਲ ਕਰ ਸਕਦੇ ਹਾਂ।

**ਮਾਨਯੋਗ ਸਪੀਕਰ:** ਰਾਜਾ ਜੀ, ਇਕ ਮਿੰਟ, ਮੈਂ ਤੁਹਾਡਾ ਫਾਇਦਾ ਕਰਨ ਲੱਗਿਆ ਹਾਂ। ਇਨ੍ਹਾਂ ਗੱਲਾਂ ਤੇ ਨਾ ਜਾਈਏ। ਤੁਹਾਡੇ ਵੱਲੋਂ ਮੈਂ ਬੇਨਤੀ ਕਰ ਦਿੰਦਾ ਹਾਂ। (ਟਰੇਜ਼ਰੀ ਬੈਂਚਿਜ਼ ਨੂੰ ਸੰਬੋਧਨ ਕਰਦੇ ਹੋਏ) ਆਪਾਂ ਬਹਿਸ ਸੁਣਨੀ ਹੈ ਜੀ। ਗੁਰਬਾਣੀ ਕਹਿੰਦੀ ਹੈ ਕਿ –

*ਰੋਸੁ ਨ ਕੀਜੈ ਉਤਰੁ ਦੀਜੈ॥*

ਸੋ, ਰਾਜਾ ਜੀ, ਤੁਹਾਡਾ ਫਾਇਦਾ ਕਰ ਦਿੱਤਾ, ਤੁਹਾਡਾ ਟਾਈਮ ਹੁਣ ਸ਼ੁਰੂ ਹੁੰਦਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਧੰਨਵਾਦ ਸਪੀਕਰ ਸਾਹਿਬ। ਜਿਹੜਾ ਬਜਟ ਇਨ੍ਹਾਂ ਨੇ ਪੇਸ਼ ਕੀਤਾ ਹੈ, ਇਹ ਪਹਿਲਾ ਬਜਟ ਹੈ ਅਤੇ ਇਨ੍ਹਾਂ ਨੇ ਬਹੁਤ ਜ਼ੋਰ ਲਗਾਇਆ ਹੈ। ਇਹ ਕਿਹਾ ਗਿਆ ਸੀ ਕਿ ਕਮਾਲ ਦਾ ਬਜਟ ਆਵੇਗਾ ਅਤੇ ਇਹ ਆਮ ਲੋਕਾਂ ਦਾ ਬਜਟ ਹੈ। ਇਹ ਲੋਕਾਂ ਨੂੰ ਪੁੱਛ ਕੇ ਬਣਾਇਆ ਬਜਟ ਹੈ। 20 ਹਜ਼ਾਰ ਤੋਂ ਵੱਧ ਲੋਕਾਂ ਨੇ ਇਸ ਵਿਚ ਆਪਣੀ ਰਾਏ ਦਿੱਤੀ ਹੈ। 27 ਫੀਸਦੀ ਔਰਤਾਂ ਨੇ ਰਾਇ ਦਿੱਤੀ ਪਰ ਜਦੋਂ ਚੀਮਾ ਸਾਹਿਬ ਨੇ ਪਹਿਲਾ ਸ਼ੇਅਰ ਪੜ੍ਹਿਆ, ਮੇਰਾ ਉਥੇ ਹੀ ਮੱਥਾ ਠਣਕ ਗਿਆ। ਮੁੱਖ ਮੰਤਰੀ ਸਾਹਿਬ, ਚਲੇ ਗਏ ਹਨ, ਉਨ੍ਹਾਂ ਨੇ ਵੀ ਕੱਲ ਚੀਮਾ ਸਾਹਿਬ ਦੇ ਮੂੰਹ ਵੱਲ ਵੇਖਿਆ, ਮੈਂ ਵੀ ਵੇਖਿਆ। ਮੇਰਾ ਮੱਥਾ ਕਿਉਂ ਠਣਕ ਗਿਆ ਕਿਉਂਕਿ ਮੈਂ ਦੇਖਿਆ ਕਿ ਇਹ ਤਾਂ ਸਾਡਾ ਹੀ ਪੁਰਾਣਾ ਸ਼ੇਅਰ ਹੈ। ਮੈਨੂੰ ਯਾਦ ਹੈ ਕਿ ਸਾਡੀ ਪਿਛਲੀ ਸਰਕਾਰ ਦੇ ਪਹਿਲੇ ਬਜਟ ਨੂੰ ਪੇਸ਼ ਕਰਦਿਆਂ ਸਾਡੇ ਵਿੱਤ ਮੰਤਰੀ ਨੇ ਵੀ ਇਹੀ ਸ਼ੇਅਰ ਬੋਲਿਆ ਸੀ। ਮੇਰਾ ਮੱਥਾ ਤਾਂ ਠਣਕਿਆ ਕਿ ਇਹ ਤਾਂ ਕੰਮ ਸਾਰਾ ਹੀ ਘੜੰਮ ਹੋ ਗਿਆ।

12.10/ਅਮਨਦੀਪ ਕੌਰ

ਸੋ, ਸਪੀਕਰ ਸਾਹਿਬ, ਇਨ੍ਹਾਂ ਨੇ ਕੀ ਕਿਹਾ, ਕਹਿੰਦੇ ਕਿ:–

मेरे जनून का नतीजा जरूर निकलेगा, इसी सियाह समुंदर से नूर निकलेगा,

ਸਪੀਕਰ ਸਾਹਿਬ, ਲੱਗਦਾ ਸੀ ਕੋਈ ਨੂਰ ਜ਼ਰੂਰ ਨਿਕਲੇਗਾ। ਅੱਗੇ ਇਸ ਨੂੰ ਮੈਂ ਕੰਪਲੀਟ ਕਰਦਾ ਹਾਂ, ਗਜ਼ਲ ਦਾ ਅਗਲਾ ਪਾਰਟ ਹੈ :-

उसी का शहर, वही मुदई, वही मुनसिफ, हमें यकीन था हमारा ही कसूर निकलेगा

ਮੈਨੂੰ ਪਤਾ ਸੀ ਕਿ ਬਾਰ-ਬਾਰ ਇਨ੍ਹਾਂ ਨੇ ਇਕ ਹੀ ਗੱਲ ਕਹਿਣੀ ਹੈ ਕਿ ਪੁਰਾਣੀ ਸਰਕਾਰ। ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਗੱਲਾਂ ਅਹਿਮ ਰੱਖੀਆਂ "ਪੁਰਾਣੀ ਸਰਕਾਰ" ਤੇ ਸਾਡੇ ਬਹੁਤ ਹੀ ਆਦਰਨੀਯ "ਦਿੱਲੀ ਦੇ ਮੁੱਖ ਮੰਤਰੀ"। ਸਪੀਕਰ ਸਾਹਿਬ, ਇਨ੍ਹਾਂ ਨੇ ਬਹੁਤ ਹੀ ਆਦਰਨੀਯ ਕੇਜਰੀਵਾਲ ਸਾਹਿਬ ਦਾ ਬਾਰ-ਬਾਰ ਜ਼ਿਕਰ ਕੀਤਾ। ਮੈਨੂੰ ਲੱਗਦਾ ਸੀ ਪਤਾ ਨਹੀਂ ਇਹ ਸਮੁੰਦਰ ਵਿੱਚੋਂ ਨੂਰ ਕੱਢ ਸਕਣਗੇ ਜਾਂ ਨਹੀਂ ਪਰ ਇਹ ਸਾਡੇ ਤੇ ਤੁਹਮਤਾਂ ਲਾਉਣਗੇ, ਜਿਹੜੀਆਂ ਕਿ ਇਨ੍ਹਾਂ ਨੇ ਲਾਈਆਂ। ਸਪੀਕਰ ਸਾਹਿਬ, ਕੋਈ ਗੱਲ ਨਹੀਂ, ਹਰ ਸਰਕਾਰ ਜਿਹੜੀ ਨਵੀਂ ਆਉਂਦੀ ਹੈ, ਉਹ ਇੱਕ ਦੂਜੇ ਤੇ ਤੰਜ ਕਸਦੀ ਰਹਿੰਦੀ ਹੈ, ਹਾਲਾਂਕਿ ਹੋਣਾ ਇਹ ਚਾਹੀਦਾ ਹੈ ਕਿ ਹੁਣ ਵਾਲੀ ਸਰਕਾਰ ਨੂੰ ਇਹ ਜ਼ਿੰਮੇਦਾਰੀ ਲੈਂਦਿਆਂ ਹੋਇਆਂ ਇਹ ਕਹਿਣਾ ਚਾਹੀਦਾ ਹੈ ਕਿ ਅਸੀਂ ਹੁਣ ਸਭ ਕੁਝ ਦੇ ਜ਼ਿੰਮੇਵਾਰ ਹਾਂ, ਜੋ ਵੀ ਕੁਝ ਹੈ ਹੁਣ ਅਸੀਂ ਇਸ ਨੂੰ ਨਿਬੇੜਾਂਗੇ। ਇਹ ਸਾਡਾ ਵੀ ਤੌਰ ਤਰੀਕਾ ਰਿਹਾ ਹੈ। ਮੈਂ ਇਹ ਨਹੀਂ ਕਹਿੰਦਾ ਹੈ ਕਿ ਸਾਡਾ ਇਹ ਤਰੀਕਾ ਨਹੀਂ ਰਿਹਾ ਹੈ। ਸਾਡੇ ਵਾਲੇ ਵੀ ਇਹੀ ਕਹਿੰਦੇ ਰਹੇ ਹਨ। ਹੁਣ ਬੱਸ ਸਟੈਂਡ ਦੀ ਗੱਲ ਲੈ ਲਓ, ਮੈਂ ਗੱਲ ਕਰਨ ਲੱਗਿਆ ਸੀ, ਹਰੇਕ ਵਿਅਕਤੀ ਦੇ ਗੱਲ ਪੈਣ ਦੀ ਗੱਲ ਹੀ ਚੱਲ ਪਈ। ਸਪੀਕਰ ਸਾਹਿਬ, ਇਥੇ ਮੈਂ ਤੁਹਾਨੂੰ ਸਾਲ 2017 ਦੇ ਹਾਲਾਤ ਦੱਸਣ ਲੱਗਿਆ ਹਾਂ। 1 ਲੱਖ 83 ਹਜ਼ਾਰ ਕਰੋੜ ਰੁਪਏ ਦਾ ਸਾਡੇ ਤੇ ਕਰਜ਼ਾ ਸੀ। 31 ਹਜ਼ਾਰ ਕਰੋੜ ਰੁਪਏ ਦੀ ਸੀ.ਸੀ.ਐਲ ਲਿਮਿਟਸ ਸਨ। 13 ਹਜ਼ਾਰ ਕਰੋੜ ਰੁਪਏ ਦੀਆਂ ਕਰੰਟ ਲਾਇਬਿਲਟੀਜ਼ ਸਨ, ਜਿਹੜੀਆਂ ਦੇਣਦਾਰੀਆਂ ਸਨ। ਕਲ੍ਹ ਇਨ੍ਹਾਂ ਨੇ white paper ਵੀ ਜਾਰੀ ਕੀਤਾ। ਇਨ੍ਹਾਂ ਨੇ per capita income ਦੀ ਗੱਲ ਕੀਤੀ। ਇਨ੍ਹਾਂ ਨੇ ਕਿਹਾ ਕਿ ਹੁਣ ਪੰਜਾਬ 11ਵੇਂ ਸਥਾਨ ਤੇ ਆ ਗਿਆ ਲੇਕਿਨ ਇਨ੍ਹਾਂ ਨੇ ਦੱਸਿਆ ਹੀ ਨਹੀਂ ਕਿ ਕਿਉਂ? ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ, ਮੈਨੂੰ ਇਸ ਗੱਲ ਦਾ ਵੀ ਫਖਰ ਹੈ ਕਿ ਸਾਲ 2017 ਵਿੱਚ ਜਿਹੜਾ ਕਿ ਵਿੱਤ ਮੰਤਰੀ ਸਾਹਿਬ ਨੇ ਸਦਨ ਵਿੱਚ ਮੈਨਸ਼ਨ ਨਹੀਂ ਕੀਤਾ ਹੈ ਕਿ 1 ਲੱਖ 28 ਹਜ਼ਾਰ ਰੁਪਏ per capita income ਸਾਲ 2017 ਤੋਂ ਸਾਲ 2020 ਤੱਕ 1 ਲੱਖ 67 ਹਜ਼ਾਰ ਰੁਪਏ ਵਧੀ ਹੈ। ਲਗਾਤਾਰ per capita income ਸਾਡੀ ਸਰਕਾਰ ਦੇ ਵੇਲੇ ਲਗਾਤਾਰ ਵਧੀ ਹੈ ਪਰ ਉਸ ਦਾ ਕਿਤੇ ਜ਼ਿਕਰ ਨਹੀਂ ਕੀਤਾ ਗਿਆ। ਸਰਕਾਰ ਦਾ ਫਰਜ਼ ਹੁੰਦਾ ਹੈ ਕਿ ਜਿਹੜੀਆਂ ਚੰਗੀਆਂ ਚੀਜ਼ਾਂ ਦੂਸਰੀ ਸਰਕਾਰ ਨੇ ਕੀਤੀਆਂ ਹੋਣ ਉਸ ਨੂੰ ਲੁਕਾਉਣਾ ਅਤੇ ਆਪਣੀਆਂ ਗੱਲਾਂ ਤੇ ਚਾਨਣਾ ਪਾਉਣਾ।

ਓਵਰ ਡਰਾਫਟ ਸਬੰਧੀ ਇੱਕ ਵਾਰ ਵੀ ਨਹੀਂ ਇੱਥੇ ਦੱਸਿਆ ਗਿਆ। ਚੰਗਾ ਹੁੰਦਾ ਜੇਕਰ ਵਿੱਤ ਮੰਤਰੀ ਸਾਹਿਬ ਇਥੇ ਖੜ੍ਹੇ ਹੋ ਕੇ ਕਹਿੰਦੇ ਕਿ ਪਿਛਲੀ ਸਰਕਾਰ ਤੋਂ ਪਹਿਲੇ ਵਾਲੀ ਸਰਕਾਰ ਦੇ ਸਮੇਂ 365 ਦਿਨਾਂ ਵਿੱਚੋਂ 300 ਦਿਨ treasury ਓਵਰ ਡਰਾਫਟ ਰਹੀ ਹੈ। ਸਾਡੀ ਸਰਕਾਰ ਵੇਲੇ ਸਾਲ 2020-2021 ਅਤੇ 2021-2022 ਵਿੱਚ not even a single day. ਇਸ ਸਾਲ ਦੇ ਵਿੱਚ ਕੋਈ overdrafting ਨਹੀਂ ਰਹੀ।

ਇੱਥੇ ਇਨ੍ਹਾਂ ਨੇ ਬਜਟ ਦੇ ਵਿੱਚ ਫਰਿਸ਼ਤੇ ਸਕੀਮ ਦੀ ਗੱਲ ਕੀਤੀ ਹੈ। ਬਹੁਤ ਹੀ ਚੰਗੀ ਸਕੀਮ ਹੈ। ਮੈਂ ਧੰਨਵਾਦੀ ਹਾਂ ਉਨ੍ਹਾਂ ਦਾ ਜਿਨ੍ਹਾਂ ਨੇ ਇਸ ਸਕੀਮ ਦਾ ਆਗਾਜ਼ ਸ਼ੁਰੂ ਕਰਨ ਨੂੰ ਕਿਹਾ ਹੈ। ਬੇਸ਼ੱਕ ਉਹ ਦਿੱਲੀ ਨੇ ਕਿਹਾ, ਬੇਸ਼ੱਕ ਉਹ ਤੁਸੀਂ ਲੈ ਕੇ ਆਏ। ਇਹ ਬਹੁਤ ਹੀ ਚੰਗੀ ਸਕੀਮ ਹੈ ਕਿਉਂਕਿ ਐਕਸੀਡੈਂਟ ਵਿੱਚ ਪਏ ਲੋਕਾਂ ਨੂੰ ਕੋਈ ਨਹੀਂ ਚੱਕਦਾ। ਉਹ ਮਰ ਜਾਂਦੇ ਸੀ। ਤੁਸੀਂ ਇਹ ਵੀ ਕਿਹਾ ਕਿ ਉਨ੍ਹਾਂ ਦਾ ਇਲਾਜ ਫਰੀ ਹੋਵੇਗਾ। ਮੈਂ ਮੁੱਖ ਮੰਤਰੀ ਸਾਹਿਬ ਦਾ ਅਤੇ ਤੁਹਾਡੀ ਸਰਕਾਰ ਦਾ ਧੰਨਵਾਦੀ ਹਾਂ ਕਿ ਤੁਸੀਂ ਇਹ ਸਕੀਮ ਲੈ ਕੇ ਆਏ ਹੋ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਜਿਥੇ ਕੋਈ ਚੰਗੀ ਗੱਲ ਹੋਵੇ, ਉਸ ਦੇ ਬਾਰੇ ਜ਼ਰੂਰ ਜ਼ਿਕਰ ਕਰਨਾ ਚਾਹੀਦਾ ਹੈ, ਬੇਸ਼ੱਕ ਉਹ ਆਪੋਜ਼ੀਸ਼ਨ ਪਾਰਟੀ ਹੈ। ਅੱਜਕਲ੍ਹ ਲੋਕ ਸੱਚ ਸੁਣਨਾ ਪਸੰਦ ਕਰ ਰਹੇ ਹਨ। ਸਪੀਕਰ ਸਾਹਿਬ, ਤੁਸੀਂ ਦੇਖੋ, 80 ਸਾਲਾਂ ਦੇ ਬਾਪੂ ਸਰਦਾਰ ਸਿਮਰਨਜੀਤ ਸਿੰਘ ਮਾਨ ਸਾਹਿਬ ਨੂੰ ਜਿਹੜੀ ਕਿ choice ਨਹੀਂ ਸੀ, ਨੌਜਵਾਨੀ ਦੇ ਦੌਰ ਵਿੱਚ ਜਿਥੇ ਜਨਰੇਸ਼ਨ ਗੈਪ ਹੈ, ਲੋਕ ਬਦਲਾਅ ਚਾਹੁੰਦੇ ਹਨ। ਲੋਕਾਂ ਨੇ ਆਮ ਆਦਮੀ ਪਾਰਟੀ ਦੇ ਵਿਕਲਪ ਦੇ ਰੂਪ ਵਿੱਚ, ਬਦਲਾਅ ਦੇ ਰੂਪ ਵਿੱਚ ਵੋਟਾਂ ਪਾਈਆਂ ਸਨ। ਉਹ ਚਾਹੁੰਦੇ ਸਨ ਕਿ ਇੱਕ ਇਨਕਲਾਬ ਤੇ ਇੱਕ ਨਵਾਂ ਬਦਲਾਅ ਆਏਗਾ।

**12.15 / 28.06.2022 ਤਰਲੋਚਨ ਸਿੰਘ / ਸ਼ੁਭਮ ਜੈਨ**

ਸਪੀਕਰ ਸਾਹਿਬ, ਇਨਕਲਾਬ ਕੇਵਲ ਭਗਤ ਸਿੰਘ ਦਾ ਨਾਅਰਾ ਲਾਉਣ ਨਾਲ ਨਹੀਂ ਆ ਸਕਦਾ। ਇਨਕਲਾਬ ਲਿਆਉਣ ਵਾਸਤੇ ਸਾਨੂੰ ਕੋਈ ਨਵੀਆਂ ਤਬਦੀਲੀਆਂ ਅਤੇ ਵਿਵਸਥਾਵਾਂ ਕਰਨੀਆਂ ਪੈਣਗੀਆਂ ਅਤੇ ਆਪਣੇ ਆਪ ਵਿੱਚ ਫਰਕ ਮਹਿਸੂਸ ਕਰਨਾ ਪਵੇਗਾ।

**ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ) :** ਸਪੀਕਰ ਸਾਹਿਬ, ਵੜਿੰਗ ਸਾਹਿਬ ਨੇ ਰੀਸੈਂਟ ਸੰਗਰੂਰ ਦੀ ਇਲੈਕਸ਼ਨ ਦਾ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਪਹਿਲਾਂ ਵੀ ਪੰਜਾਬ ਵਿੱਚ ਬਾਈ ਇਲੈਕਸ਼ਨਾਂ ਹੁੰਦੀਆਂ ਰਹੀਆਂ ਹਨ। ਇਹ ਕੋਈ ਪਹਿਲੀ ਵਾਰ ਨਹੀਂ ਹੋਈ ਹੈ। ਵੜਿੰਗ ਸਾਹਿਬ ਦਾ ਮੇਰੇ ਨਾਲੋਂ ਜ਼ਿਆਦਾ ਸਿਆਸੀ ਤਜਰਬਾ ਹੈ, ਇਨ੍ਹਾਂ ਨੇ ਬੜੀਆਂ ਬਾਈ ਇਲੈਕਸ਼ਨਾਂ ਦੇਖੀਆਂ ਹਨ। ਸਾਰੇ ਸੰਗਰੂਰ ਦੇ ਜਿੰਨੇ ਸਿਆਸੀ ਲੋਕ ਹਨ, ਸਾਰੇ ਇਸ ਗੱਲ ਦੇ ਗਵਾਹ ਹਨ ਕਿ ਜਿਵੇਂ ਪਿਛਲੀਆਂ ਸਰਕਾਰਾਂ ਵੇਲੇ ਬਾਈ ਇਲੈਕਸ਼ਨਾਂ ਲੜੀਆਂ

ਜਾਂਦੀਆਂ ਸਨ, ਉਹ ਪਿਰਤ ਤੋੜੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਪੂਰੀ ਇਲੈਕਸ਼ਨ ਵਿੱਚ ਨਾ ਸ਼ਰਾਬ ਦਾ ਤੁਪਕਾ, ਨਾ ਕੋਈ ਪ੍ਰਸ਼ਾਸਨ ਦੀ ਦਖਲਅੰਦਾਜ਼ੀ ਹੋਈ ਹੈ। ਪਹਿਲਾਂ ਜਦੋਂ ਇਲੈਕਸ਼ਨਾਂ ਹੁੰਦੀਆਂ ਸੀ ਤਾਂ ਸਾਰੇ ਪੰਜਾਬ ਦੀ ਸਰਕਾਰ ਆਖਰੀ ਦਿਨ ਪਿੰਡਾਂ ਵਿੱਚ ਬੈਠ ਜਾਂਦੀ ਸੀ। ਸਾਡਾ ਇੱਕ ਵੀ ਐਮ.ਐਲ.ਏ. ਆਖਰੀ ਦਿਨ ਪਿੰਡਾਂ ਵਿੱਚ ਨਹੀਂ ਗਿਆ। ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ। ਇੱਥੇ ਐਮ.ਪੀ. ਪਹਿਲਾਂ ਵੀ ਬਣਦੇ ਰਹੇ ਹਨ ਅਤੇ ਬਣਦੇ ਰਹਿਣਗੇ ਪਰ ਇੱਕ ਨਵੀਂ ਪਿਰਤ ਦੀ ਸ਼ੁਰੂਆਤ ਕੀਤੀ ਹੈ ਕਿ ਬਿਨਾ ਸਿਆਸੀ ਤੰਤਰ ਦਾ ਇਸਤੇਮਾਲ ਕੀਤੇ, ਬਿਨਾਂ ਤਾਕਤ ਦੇ ਇਸਤੇਮਾਲ ਕੀਤੇ ਅਸੀਂ ਇਲੈਕਸ਼ਨ ਲੜੀ। ਜੋ ਲੋਕਾਂ ਨੇ ਫਤਵਾ ਦਿੱਤਾ, ਅਸੀਂ ਉਸ ਨੂੰ ਸਵੀਕਾਰ ਕਰਦੇ ਹਾਂ। ਸਾਡੀ ਤਾਂ 37% ਵੋਟ ਸੀ, ਠੀਕ ਹੈ ਘੱਟ ਕੇ 35% ਰਹਿ ਗਈ ਹੈ, ਅਸੀਂ ਤਾਂ ਸਿਰਫ ਹਾਰੇ ਹਾਂ ਪਰ ਇਨ੍ਹਾਂ ਦਾ ਲੋਕਾਂ ਨੇ ਜਲੂਸ ਕੱਢਿਆ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਲੋਕਾਂ ਨੇ ਤਿੰਨਾਂ ਦੀਆਂ ਜ਼ਮਾਨਤਾਂ ਜ਼ਬਤ ਕਰਵਾਈਆਂ ਹਨ। ਜਿਹੜੀਆਂ ਸਾਡੇ ਤੋਂ ਕਮੀਆਂ-ਪੇਸ਼ੀਆਂ ਰਹੀਆਂ ਹੋਣਗੀਆਂ, ਅਸੀਂ ਉਨ੍ਹਾਂ ਦਾ ਸਮੀਖਿਆ ਕਰਾਂਗੇ। ਪਰ ਤੁਸੀਂ ਆਪਣੇ ਅੰਦਰ ਵੀ ਝਾਤ ਮਾਰੋ ਕਿ ਤੁਹਾਡੀਆਂ ਜ਼ਮਾਨਤਾਂ ਜ਼ਬਤ ਕਿਉਂ ਹੋ ਗਈਆਂ ਹਨ? (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਬਹੁਤ ਧੰਨਵਾਦ ਮੀਤ ਸਾਹਿਬ, ਹਾਲਾਂਕਿ ਮੈਂ ਇਹ ਗੱਲਾਂ ਨਹੀਂ ਦੱਸਣਾ ਚਾਹੁੰਦਾ ਸੀ ਨਾ ਹੀ ਮੈਂ ਤੁਹਾਨੂੰ ਪਿੰਚ ਕਰਨਾ ਚਾਹੁੰਦਾ ਸੀ ਕਿ ਤੁਸੀਂ ਚੋਣ ਹਾਰ ਗਏ ਹੋ। ਨਾ ਹੀ ਮੈਂ ਇਹ ਗੱਲ ਆਖੀ ਕਿ ਤੁਹਾਨੂੰ ਹਰਾ ਦਿੱਤਾ ਗਿਆ ਹੈ। ਮੈਂ ਇਹ ਗੱਲ ਆਖੀ ਹੈ ਕਿ 80 ਸਾਲਾਂ ਦੇ ਬਜ਼ੁਰਗ ਨੂੰ ਤਿੰਨ ਮਹੀਨਿਆਂ ਬਾਅਦ ਚੁਣ ਲਿਆ ਗਿਆ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਇੱਕ ਮਿੰਟ ਰਾਜਾ ਜੀ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਹਾਡਾ ਟਾਈਮ ਖਤਮ ਹੋ ਚੁੱਕਿਆ ਹੈ ਅਤੇ ਗਰੇਸ ਵਿੱਚ ਚੱਲ ਰਿਹਾ ਹੈ। ਜੇ ਬਜਟ ਦੀ ਕੋਈ ਗੱਲ ਕਰਨੀ ਹੈ ਤਾਂ ਦੱਸੋ। (ਵਿਘਨ) (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸਪੀਕਰ ਸਾਹਿਬ, ਜੇ ਤੁਸੀਂ ਬੋਲਣ ਹੀ ਨਹੀਂ ਦੇਣਾ ਤਾਂ....

**ਮਾਨਯੋਗ ਸਪੀਕਰ** : ਨਹੀਂ ਜੀ, ਇਹ ਸਮੇਂ ਦੀ ਗੱਲ ਹੈ। ਮੈਂ ਸਮੇਂ ਦੀ ਗੱਲ ਕਰ ਰਿਹਾ ਹਾਂ।

**ਸ਼੍ਰੀ ਅਵਤਾਰ ਸਿੰਘ ਜੂਨੀਅਰ** : ਸਪੀਕਰ ਸਾਹਿਬ, ਇਨ੍ਹਾਂ ਨੂੰ ਮੇਰਾ ਟਾਈਮ ਦੇ ਦੇਣਾ ਜੀ। (ਵਿਘਨ) (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਮੈਨੂੰ ਬੋਲਣ ਤਾਂ ਦਿਉ।

**ਮਾਨਯੋਗ ਸਪੀਕਰ** : ਕੋਈ ਵੀ ਇੰਟਰੱਪਟ ਨਹੀਂ ਕਰੇਗਾ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)** : ਸਪੀਕਰ ਸਾਹਿਬ, ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਜੀ.ਐਸ.ਟੀ. ਕੌਂਸਲ ਦੀ ਮੀਟਿੰਗ ਵਿੱਚ ਪੰਜਾਬ ਕੋ-ਹੋਸਟ ਹੈ, ਉਹ ਚੱਲ ਰਹੀ ਹੈ ਅਤੇ ਮੈਂ ਉਸ ਵਿੱਚ ਵੀ ਜਾਣਾ ਹੈ। ਮੈਂ ਤੁਹਾਡੇ ਵਿਚਾਰ ਸੁਣਨ ਲਈ, ਤੁਹਾਡੀ ਬਹਿਸ ਸੁਣਨ ਲਈ ਬੈਠਾ ਹਾਂ। ਪਲੀਜ਼ ਆਪਾਂ

ਇਸ ਨੂੰ ਬਜਟ ਤੱਕ ਸੀਮਤ ਰੱਖੀਏ। ਜਿਹੜੀਆਂ ਗੱਲਾਂ ਤੁਸੀਂ ਕਰਨੀਆਂ ਹਨ, ਬਾਅਦ ਵਿੱਚ ਕਰ ਲਵਾਂਗੇ। ਜਿੰਨੇ ਮਿਹਣੇ ਦੇਣੇ ਹਨ, ਮਿਹਣੋ-ਮਿਹਣੀ ਹੋਣਾ ਹੈ, ਉਹ ਬਾਅਦ ਵਿੱਚ ਕਰ ਲੈਣਾ। ਮੈਂ ਮੀਟਿੰਗ ਲਈ ਜਾਣਾ ਹੈ। ਮੈਂ ਤੁਹਾਡੇ ਵੈਲਿਊਏਬਲ ਸੁਝਾਵਾਂ ਲਈ ਇੱਥੇ ਬੈਠਾ ਹਾਂ। ਕਿਰਪਾ ਕਰਕੇ ਆਪਾਂ ਇਸ ਨੂੰ ਸਿਰਫ ਬਜਟ ਤੱਕ ਸੀਮਤ ਰੱਖੀਏ। ਮੇਰੀ ਤੁਹਾਨੂੰ ਸਭ ਨੂੰ ਇਹ ਗੁਜ਼ਾਰਿਸ਼ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਪਹਿਲਾਂ ਹੀ ਬਜਟ ਤੇ ਸਮਾਂ ਬਹੁਤ ਘੱਟ ਹੈ। ਮੈਂ ਇੱਧਰ ਨੂੰ ਨਹੀਂ ਆਉਂਦਾ। ਜਿਵੇਂ ਕਿ: -

ਉੱਚਾ ਬੋਲ ਨਾ ਬੋਲੀਏ, ਕਰਤਾਰੋਂ ਡਰੀਏ

ਸਰਦਾਰ ਸਿਮਰਨਜੀਤ ਸਿੰਘ ਮਾਨ ਨੂੰ ਇਸ ਬਾਈ ਇਲੈਕਸ਼ਨ ਤੋਂ ਪਹਿਲਾਂ ਸਿਰਫ 4000 ਵੋਟ ਪਈ ਸੀ। ਰੱਬ ਸੱਚੇ ਪਾਤਸ਼ਾਹ ਪਤਾ ਨਹੀਂ ਕਦੋਂ ਕਿਸ ਨੂੰ ਉਤਾਂਹ ਕਰ ਦੇ ਜਾਂ ਕਦੋਂ ਠਾਂਹ ਕਰ ਦੇ। ਨੀਵਿਆਂ ਰੁੱਖਾਂ ਨੂੰ ਹੀ ਫਲ ਲੱਗਦੇ ਹਨ। ਮੈਂ ਹੁਣ ਬਜਟ ਤੇ ਆਉਂਦਾ ਹਾਂ। (ਵਿਘਨ) (ਸ਼ੋਰ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਸ਼ਾਂਤੀ ਰੱਖੋ ਪਲੀਜ਼। (ਵਿਘਨ) (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸਪੀਕਰ ਸਾਹਿਬ, ਹੁਣ ਤਾਂ ਮੈਂ ਕਿਸੇ ਦਾ ਨਾਂ ਨਹੀਂ ਲਿਆ। (ਸ਼ੋਰ) ਵੈਸੇ ਹੀ ਕਹਿ ਦਿਉ ਕਿ ਰਾਇ ਕਰਕੇ ਆਏ ਹਾਂ ਕਿ ਰਾਜੇ ਵੜਿੰਗ ਨੂੰ ਬੋਲਣ ਨਹੀਂ ਦੇਣਾ। (ਸ਼ੋਰ)

**ਮਾਨਯੋਗ ਸਪੀਕਰ** : ਪਲੀਜ਼ ਬੋਲਣ ਦਿਉ। (ਵਿਘਨ) (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਮੈਂ ਕਿਸੇ ਦਾ ਨਾਂ ਨਹੀਂ ਲਿਆ, ਕੋਈ ਤੰਜ਼ ਨਹੀਂ ਕੱਸਿਆ। (ਸ਼ੋਰ)

**ਮਾਨਯੋਗ ਸਪੀਕਰ** : ਵੜਿੰਗ ਜੀ, ਤੁਸੀਂ ਬੋਲੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਵੈਸੇ ਕਹਿ ਦਿਉ ਕਿ ਆਪਾਂ ਰਾਇ ਕੀਤੀ ਹੈ ਕਿ ਜਦੋਂ ਮੈਂ ਬੋਲਾਂਗਾ ਤਾਂ ਡਿਸਟਰਬ ਕਰਨਾ ਹੈ।

**ਮਾਨਯੋਗ ਸਪੀਕਰ** : ਚੇਅਰ ਨੂੰ ਐਡਰੈਸ ਕਰੋ। (ਸ਼ੋਰ) ਕੋਈ ਵੀ ਮੈਂਬਰ ਡਿਸਟਰਬ ਨਹੀਂ ਕਰੇਗਾ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ 20,834 ਲੋਕਾਂ ਨੇ ਸੁਝਾਅ ਦਿੱਤੇ ਹਨ। 27% ਔਰਤਾਂ ਨੇ ਸੁਝਾਅ ਦਿੱਤੇ ਹਨ। ਵਿੱਤ ਮੰਤਰੀ ਜੀ ਕੱਲ੍ਹ ਨੂੰ ਜਦੋਂ ਬਜਟ ਕਨਕਲੂਡ ਕਰਨਗੇ ਤਾਂ ਮੈਨੂੰ ਦੱਸ ਦੇਣ ਕਿ ਜਨਤਾ ਦੇ ਕਿਹੜੇ ਬੰਦੇ ਨੇ ਕਿਹੜਾ ਸੁਝਾਅ ਦਿੱਤਾ? ਕਿਹੜੀ ਮੇਰੀ ਮਾਂ ਨੇ, ਔਰਤ ਨੇ ਕਿਹੜਾ ਸੁਝਾਅ ਦਿੱਤਾ, ਜ਼ਰੂਰ ਦੱਸ ਦੇਣ।

ਸਪੀਕਰ ਸਾਹਿਬ, ਇਹ ਵੀ ਕਿਹਾ ਗਿਆ ਸੀ ਕਿ ਪੇਪਰਲੈੱਸ ਬਜਟ ਹੈ। 21 ਲੱਖ ਰੁਪਏ ਦਾ ਬੜਾ ਰੌਲਾ ਪਾਇਆ। ਜਿਸ ਤਰ੍ਹਾਂ ਦੀ ਆਦਤ ਹੈ ਅਤੇ ਕਿਹਾ ਗਿਆ 21 ਲੱਖ ਰੁਪਿਆ ਬਚਾਅ ਲਿਆ ਗਿਆ। ਪੇਪਰਲੈੱਸ ਬਜਟ। ਕੱਲ੍ਹ ਕਿਤਾਬਾਂ ਵੀ ਛਪੀਆਂ। (ਅਖਬਾਰ ਲਹਿਰਾਉਂਦੇ ਹੋਏ) ਹਰ ਕੰਪਨੀ ਨੂੰ ਮਸ਼ਹੂਰੀ ਦੇਣ ਦੀ ਜ਼ਰੂਰਤ ਹੁੰਦੀ ਹੈ।

**ਮ/ਹ.ਸ./ 12.20/ 28.06.2022**

ਪੰਜਾਬ ਦੇ ਹੀ ਨਹੀਂ ਗੁਜਰਾਤ ਦੇ ਅਖਬਾਰ ਦੇ ਫਰੰਟ ਪੇਜ ਤੇ ਮਸ਼ਹੂਰੀ ਆਈ ਕਿ ਤਿੰਨ ਮਹੀਨਿਆਂ ਵਿੱਚ ਚੰਗਾ ਫੈਸਲਾ ਲਿਆ।(showing newspapers) ਤੁਸੀਂ ਜਿਹੜੀ ਸਾਡੀ ਸਾਰੇ ਐਮ.ਐਲ.ਏ. ਸਾਹਿਬਾਨਾਂ ਦੀ ਪੈਨਸ਼ਨ ਬੰਦ ਕੀਤੀ ਹੈ, ਚੰਗਾ ਫੈਸਲਾ ਹੈ, ਜਿਸ ਤੋਂ 8 ਕਰੋੜ ਰੁਪਏ ਸਲਾਨਾ ਬਚਤ ਹੋਵੇਗੀ ਲੇਕਿਨ ਆਰ.ਟੀ.ਆਈ. ਦੀ ਇਨਫਰਮੇਸ਼ਨ ਮੁਤਾਬਿਕ ਹੁਣ ਤੱਕ ਤਿੰਨ ਮਹੀਨਿਆਂ ਵਿੱਚ ਤੁਸੀਂ 29 ਕਰੋੜ ਰੁਪਏ ਇਸ਼ਤਿਹਾਰਾਂ ਤੇ ਲਾ ਚੁੱਕੇ ਹੋ ਜੋ ਕਿ wastage of money ਹੈ।

ਸਪੀਕਰ ਸਾਹਿਬ, ਮਸ਼ਹੂਰੀ ਕੌਣ ਦਿੰਦਾ ਹੈ? ਜਿਹੜੀ ਕੰਪਨੀ ਚੱਲ ਨਾ ਰਹੀ ਹੋਵੇ, ਉਹ ਮਸ਼ਹੂਰੀ ਦਿੰਦੀ ਹੈ। ਸਪੀਕਰ ਸਾਹਿਬ, ਬਜਟ ਤਾਂ ਪੰਜਾਬ ਦਾ ਪੇਸ਼ ਹੋਇਆ ਸੀ ਤੇ ਗੁਜਰਾਤ ਅਤੇ ਹਿਮਾਚਲ ਪ੍ਰਦੇਸ਼ ਵਿੱਚ ਮਸ਼ਹੂਰੀ ਕਿਉਂ ਦਿੱਤੀ ਗਈ? ਕੀ ਇਹ ਪੇਪਰਲੈੱਸ ਹੈ? ਉੱਥੇ ਕਿਸ ਵਾਸਤੇ ਮਸ਼ਹੂਰੀ ਦੇਣੀ ਹੈ? ਜੇ ਬਜਟ ਚੰਗਾ ਹੈ ਤਾਂ ਪੰਜਾਬ ਦੀ ਜਨਤਾ ਛਾਤੀ ਤੇ ਹੱਥ ਮਾਰ-ਮਾਰ ਕੇ ਕਹੇਗੀ ਕਿ ਚੰਗਾ ਬਜਟ ਹੈ, ਫਿਰ ਰਾਜਾ ਵੜਿੰਗ ਨੂੰ ਕਿਸੇ ਨੇ ਨਹੀਂ ਸੁਣਨਾ ਹੈ। ਜੇ ਬਜਟ ਚੰਗਾ ਹੈ, ਪੰਜਾਬ ਦੀ ਜਨਤਾ ਦਾ ਬਜਟ ਹੈ, ਲੋਕਾਂ ਦਾ ਬਜਟ ਹੈ ਤਾਂ ਜਨਤਾ ਚੀਖ-ਚੀਖ ਕੇ ਕਹੇਗੀ ਪਰ ਅਖਬਾਰਾਂ ਵਿੱਚ ਇਸ਼ਤਿਹਾਰ ਦੇਣ ਦੇ ਨਾਲ, ਪੈਸਾ ਖਰਾਬ ਕਰਨ ਨਾਲ ਕਿਸੇ ਨੂੰ ਪਤਾ ਨਹੀਂ ਲਗੇਗਾ। ਮੈਨੂੰ ਤਾਂ ਲਗਦਾ ਹੈ ਕਿ ਇਨ੍ਹਾਂ ਨੂੰ ਵੀ ਪੁੱਛਿਆ ਨਹੀਂ ਗਿਆ ਹੋਣਾ ਤੇ ਬਜਟ ਦਿੱਲੀ ਤੋਂ ਹੀ ਬਣ ਕੇ ਆਇਆ ਹੋਣਾ ਹੈ।

ਮੇਰੇ ਬਹੁਤ ਹੀ ਸਤਿਕਾਰਯੋਗ ਕਨਵੀਨਰ, ਆਮ ਆਦਮੀ ਪਾਰਟੀ ਦੇ ਲੀਡਰ, ਸੁਪਰੀਮੋ ਨੇ ਕਿਹਾ ਸੀ ਕਿ 20% ਬਜਟ ਵਿੱਚ ਕੁਰੱਪਸ਼ਨ ਹੁੰਦੀ ਹੈ, ਇਹ ਸਪੋਕਸਮੈਨ ਦੀ ਮੇਰੇ ਕੋਲ ਇੰਟਰਵਿਊ ਪਈ ਹੈ। ਜਦੋਂ ਉਨ੍ਹਾਂ ਨੇ ਪੁੱਛਿਆ ਕਿ ਤੁਸੀਂ ਗਰੰਟੀਆਂ ਕਿੱਥੋਂ ਦਿਓਗੇ ਤਾਂ ਉਨ੍ਹਾਂ ਨੇ ਕਿਹਾ ਕਿ ਗਰੰਟੀਆਂ ਤਾਂ ਮੈਂ ਇਵੇਂ ਹੀ ਪੈਦਾ ਕਰ ਦਿਆਂਗਾ। 20% ਬਜਟ ਵਿੱਚ ਹੇਰ-ਫੇਰ ਹੁੰਦਾ ਹੈ ਯਾਨੀ ਕਿ 1,56,000 ਕਰੋੜ ਰੁਪਏ ਦਾ ਬਜਟ ਆਇਆ ਅਤੇ ਅਗਰ 20% ਦੀ ਗੱਲ ਕਰੀਏ ਤਾਂ 31 ਹਜ਼ਾਰ ਕਰੋੜ ਰੁਪਏ ਦਾ ਹੇਰ-ਫੇਰ ਸੀ। ਉਹ 31 ਹਜ਼ਾਰ ਕਰੋੜ ਰੁਪਏ ਕਿੱਥੇ ਹਨ? ਇਸ ਬਾਰੇ ਕੋਈ ਵੇਰਵਾ ਨਹੀਂ ਦਿੱਤਾ। ਇਹ ਚੀਫ ਮਨਿਸਟਰ, ਦਿੱਲੀ, ਨੇ ਕਿਹਾ। (ਘੰਟੀ)

ਫਿਰ ਉਨ੍ਹਾਂ ਨੇ ਕਿਹਾ ਕਿ ਰੇਤੇ ਵਿੱਚੋਂ 20,000 ਕਰੋੜ ਰੁਪਏ ਦੀ ਆਮਦਨ ਹੋਵੇਗੀ। ਪੰਜਾਬ ਦੀ ਜਨਤਾ ਸੱਚ ਸੁਣਨਾ ਚਾਹੁੰਦੀ ਹੈ, ਪੰਜਾਬ ਦੇ ਲੋਕ ਸੱਚ ਸੁਣਨਾ ਚਾਹੁੰਦੇ ਹਨ। ਅਗਰ 20,000 ਹਜ਼ਾਰ ਕਰੋੜ ਰੁਪਏ ਦੀ, ਜੋ ਅਰਵਿੰਦ ਕੇਜਰੀਵਾਲ ਸਾਹਿਬ ਨੇ ਕਿਹਾ ਸੀ ਕਿ ਰੇਤੇ ਵਿੱਚੋਂ ਆਮਦਨ ਆ ਜਾਵੇਗੀ, ਕੀ ਇਵੇਂ ਹੀ 56 ਹਜ਼ਾਰ ਕਰੋੜ ਰੁਪਏ ਕੱਢ ਲਿਆ ਜਾਵੇਗਾ? ਅਗਰ 20 ਹਜ਼ਾਰ ਕਰੋੜ ਰੁਪਏ ਆ ਗਏ ਤਾਂ ਮੈਂ ਪੂਰੀ ਜ਼ਿੰਦਗੀ ਲਈ ਇਸ ਸਦਨ ਵਿੱਚ ਆਉਣਾ ਬੰਦ ਕਰ ਦਿਆਂਗਾ। ਇਹ ਬਹੁਤ ਵੱਡੀ ਗੱਲ ਹੈ। ਅਗਰ ਤੁਸੀਂ 20 ਹਜ਼ਾਰ ਕਰੋੜ ਰੁਪਏ ਰੇਤੇ ਵਿੱਚੋਂ ਆਮਦਨ ਕਰਕੇ ਦਿਖਾ ਦਿਓ, ਮੈਂ ਸਦਨ ਵਿੱਚ ਨਹੀਂ ਆਵਾਂਗਾ। ਗੱਲ ਉਨੀ ਕਰਨੀ ਚਾਹੀਦੀ ਹੈ, ਜਿੰਨੀ ਹੋ ਸਕੇ।

ਹੁਣ ਕਰਜ਼ੇ ਦੀ ਗੱਲ ਕਰ ਲਈਏ, ਸਾਡੀ ਸਰਕਾਰ ਦਾ ਸਾਲ 2021-22 ਵਿੱਚ ਕਰਜ਼ਾ ਲੈਣ ਦਾ ਐਸਟੀਮੇਟ 46 ਹਜ਼ਾਰ ਕਰੋੜ ਰੁਪਏ ਦਾ ਸੀ ਤੇ ਵਿੱਤ ਮੰਤਰੀ ਸਾਹਿਬ ਤੁਸੀਂ ਕਰਜ਼ਾ ਲੈਣ ਦੀ 55 ਹਜ਼ਾਰ ਕਰੋੜ ਰੁਪਏ ਦੀ ਗੱਲ ਕੀਤੀ ਹੈ। ਤੁਸੀਂ ਨਿੰਦੀ ਸਾਨੂੰ ਜਾਂਦੇ ਹੋ ਕਿ ਅਸੀਂ ਕਰਜ਼ਾ ਲੈ ਗਏ। (ਘੰਟੀ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਸਿੰਘ ਜੂਨੀਅਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਨੂੰ ਬੋਲਣ ਲਈ ਸਮਾਂ ਦੇਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹੋ ਗਿਆ ਜੀ, ਤੁਹਾਡਾ ਦੋਨਾਂ ਦਾ ਸਮਾਂ ਪੂਰਾ ਹੋ ਗਿਆ ਹੈ। ਕੀ ਹੁਣ ਤੁਸੀਂ ਤੀਜੇ ਮੈਂਬਰ ਦਾ ਟਾਈਮ ਵੀ ਲੈਣਾ ਹੈ? (ਵਿਘਨ) ਨਹੀਂ, ਨਹੀਂ ਹੋ ਗਿਆ ਹੈ ਜੀ, ਫਿਰ ਅਰੁਣਾ ਜੀ ਦਾ ਟਾਈਮ ਵੀ ਦੇ ਦਿਓ। ਤੁਹਾਨੂੰ 7 ਮਿੰਟ ਐਕਸਟਰਾ ਮਿਲ ਚੁੱਕੇ ਹਨ।

**ਸ਼੍ਰੀਮਤੀ ਅਰੁਨਾ ਚੌਧਰੀ:** ਸਰ, ਮੇਰਾ ਟਾਈਮ ਵੀ ਦੇ ਦਿਓ ਜੀ।

**ਮਾਨਯੋਗ ਸਪੀਕਰ:** ਰਾਜਾ ਜੀ, ਤੁਹਾਡੇ ਸੱਤ ਮਿੰਟ ਹਨ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਸਟੇਟ own ਟੈਕਸ ਰੈਵੇਨਿਊ ਸੀ, ਜਿਸ ਬਾਰੇ ਇਨ੍ਹਾਂ ਨੇ ਗੱਲ ਕੀਤੀ ਤੇ ਆਪਣੀ ਕਿਤਾਬ ਵਿੱਚ ਲਿਖਿਆ ਕਿ ਜੀ.ਐਸ.ਟੀ. ਵਿੱਚ 27% ਇਨਕਰੀਜ਼ ਦਿਖਾਇਆ । ਮੈਨੂੰ ਨਹੀਂ ਲਗਦਾ ਕਿ ਜਿਹੜੀਆਂ ਵਧੀਆ ਸਰਕਾਰਾਂ ਹਨ, ਵਧੀਆ ਰਾਜ ਹਨ, ਉੱਥੇ 10-12% ਜੀ.ਐਸ.ਟੀ. ਵਿੱਚ ਵਾਧਾ ਬਹੁਤ ਚੰਗਾ ਮੰਨਿਆ ਜਾਂਦਾ ਹੈ। ਅਫਸਰ ਸਾਹਿਬਾਨ ਬੈਠੇ ਹਨ, ਇਹ 5% ਕਿਸ ਤਰ੍ਹਾਂ ਇਨਕਰੀਜ਼ ਕਰਨਗੇ। ਅੱਜ ਹਿੰਦੁਸਤਾਨ ਟਾਈਮਜ਼ ਵਿੱਚ ਟੈਕਸ ਇੰਟੈਲੀਜੇਂਸ ਯੂਨਿਟ ਦੇ ਕੋਈ ਬਾਦਿਸ਼ ਜਿੰਦਲ ਜੋ ਕਿ ਚੀਫ ਇੰਡਸਟਰੀ

ਫੋਰਮ ਦਾ ਪ੍ਰਧਾਨ ਹੈ। ਉਸ ਨੇ ਲਿਖਿਆ ਹੈ ਕਿ ਜਿਹੜਾ ਸਾਡੇ ਉਤੇ ਟੈਕਸ ਇੰਟੈਲੀਜੈਂਸੀ ਯੂਨਿਟ ਬਿਠਾ ਦਿੱਤਾ ਹੈ, ਇਹ ਸਾਡਾ ਗਲ ਘੋਟੇਗਾ। ਰਿਸ਼ਵਤਖੋਰੀ ਵਧੇਗੀ। ਇੰਡਸਟਰੀ ਦੇ ਹਾਲਾਤ ਤਾਂ ਬਹੁਤ ਮਾੜੇ ਹਨ, ਇਹ ਕਿੱਥੋਂ 27% ਦਾ ਵਾਅਦਾ ਪੂਰਾ ਹੋਣਾ ਹੈ? ਮੈਂ ਜਲਦੀ ਵਾਈਂਡ ਅੱਪ ਕਰਦਾ ਹਾਂ। ਦੂਜਾ, ਔਰਤਾਂ ਨੇ ਕੀ ਸੁਝਾਅ ਦਿੱਤਾ ਹੋਣਾ ਹੈ। ਮੈਨੂੰ ਇਨ੍ਹਾਂ ਦੇ ਡਿਪਾਰਟਮੈਂਟ ਦੇ ਹੀ ਕਿਸੇ ਬੰਦੇ ਨੇ ਦੱਸਿਆ ਕਿ ਔਰਤਾਂ ਦੇ ਜ਼ਿਆਦਾ ਸੁਝਾਅ ਸੀ ਕਿ ਸਾਨੂੰ ਇੱਕ ਹਜ਼ਾਰ ਰੁਪਏ ਦਿਓ ਤੇ ਦਾਰੂ ਸਸਤੀ ਨਾ ਕਰੋ ਲੇਕਿਨ ਕਿਸੇ ਨੇ ਔਰਤ ਦਾ ਸੁਝਾਅ ਨਹੀਂ ਲਿਆ। ਫਿਰ ਐਕਸਾਈਜ਼ ਰੈਵੇਨਿਊ ਦੀ ਗੱਲ ਕੀਤੀ। ਇਨ੍ਹਾਂ ਨੇ ਕਿਹਾ ਕਿ 6200 ਕਰੋੜ ਰੁਪਏ ਪਹਿਲਾਂ ਸਾਨੂੰ ਸਲਾਨਾ ਆਮਦਨ ਹੁੰਦੀ ਸੀ

**ਸ.ਸ.–ਹ.ਸ.ਟ./12:25/28.06.2022**

ਤੇ ਹੁਣ 9600 ਕਰੋੜ ਰੁਪਿਆ ਹੋਇਆ ਕਰੇਗੀ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਉਹ ਕਿਉਂ ਹੋਇਆ ਕਰੇਗੀ? ਜਿਹੜੀ ਇੰਗਲਿਸ਼ ਦਾਰੂ ਹੈ, ਉਸ ਦਾ ਕੋਟਾ ਹੀ ਉਡਾ ਦਿੱਤਾ, ਮਾਂ ਦਿਆਂ ਸ਼ੇਰਾਂ ਨੇ। ਪਹਿਲਾਂ 46 ਲੱਖ ਡੱਬਾ ਪੰਜਾਬ ਦੇ ਅੰਦਰ ਵਿਕਦਾ ਸੀ, ਹੁਣ ਉਸ ਦਾ ਕੋਟਾ ਉਡਾ ਦਿੱਤਾ ਤੇ ਇੱਕ ਐਲ.ਵੰਨ ਬਣਾ ਦਿੱਤਾ ਗਿਆ ਜਿਸ ਦੀ ਫੀਸ 4 ਕਰੋੜ ਰੁਪਏ ਰੱਖ ਦਿੱਤੀ ਗਈ। ਪਹਿਲਾਂ 7 ਕਰੋੜ ਰੁਪਏ ਦਾ ਯੂਨਿਟ ਸੀ, ਹੁਣ 30 ਕਰੋੜ ਰੁਪਏ ਦਾ ਕਰ ਦਿੱਤਾ ਗਿਆ ਹੈ। ਕੋਟਾ ਉਡਾਉਣ ਦਾ ਮਤਲਬ ਇਹ ਹੈ ਕਿ ਜਾਂ ਤਾਂ ਪੰਜਾਬ ਦੇ ਲੋਕ ਦਾਰੂ ਵੱਧ ਪੀਣਗੇ। ਜਿਹੜਾ ਬੰਦਾ ਜਿੰਨੀ ਦਾਰੂ ਪੀਂਦਾ ਹੋਵੇਗਾ, ਉਹ ਕੋਟਾ ਕਿੱਥੋਂ ਲੱਗੇਗਾ? ਰੈਵੇਨਿਊ ਕਿੱਥੋਂ ਆਵੇਗਾ? ਦਾਰੂ ਦੀ ਸਮਗਲਿੰਗ ਹੋਵੇਗੀ, ਜਿਹੜੀ ਪੰਜਾਬ ਦੀ ਦਾਰੂ ਹੈ, ਉਸ ਦੀ ਬਾਹਰਲੇ ਸੂਬਿਆਂ ਵਿੱਚ ਸਮਗਲਿੰਗ ਹੋਵੇਗੀ। ਫਿਰ ਉਸ ਨਾਲ ਰੈਵੇਨਿਊ ਵੱਧ ਸਕਦਾ ਹੈ, ਅਦਰਵਾਈਜ਼ ਜਿੰਨੀ ਦਾਰੂ ਪੀਣੀ ਹੈ, ਪਿਛਲੀ ਵਾਰੀ 46 ਲੱਖ ਰੁਪਏ ਦਾ ਕੋਟਾ ਸੀ ਤੇ 48 ਲੱਖ ਬਾਕਸਿਸ ਲੱਗ ਗਏ। ਚੀਮਾ ਸਾਹਿਬ, ਮੈਨੂੰ ਲੱਗਦਾ ਹੈ ਕਿ ਉੱਥੇ ਕੋਈ ਕੋਟਾ ਫਿਕਸ ਹੋਣਾ ਚਾਹੀਦਾ ਹੈ। ਨਹੀਂ ਤਾਂ ਪੰਜਾਬ ਦੇ ਵਿੱਚ ਹਾਹਾਕਾਰ ਮੱਚ ਜਾਵੇਗੀ। ਸਪੀਕਰ ਸਾਹਿਬ, ਜਿਸ ਦਿਨ ਦਾਰੂ ਸਸਤੀ ਕੀਤੀ, ਉਸ ਦਿਨ ਮੂਸੇਵਾਲਾ ਸਾਹਿਬ ਲਈ ਅਰਦਾਸ ਹੋ ਰਹੀ ਸੀ। ਉਨ੍ਹਾਂ ਦੀ ਮਾਂ ਕਹਿ ਰਹੀ ਸੀ ਕਿ ਨਸ਼ਿਆਂ ਤੋਂ ਬਚੋ, ਸਿੰਘ ਸਜੋ, ਅਮਨ ਤੇ ਸ਼ਾਂਤੀ ਬਣਾ ਕੇ ਰੱਖੋ, ਨਾ ਲੜੋ। ਤੁਸੀਂ ਕੈਬਨਿਟ ਬੁਲਾ ਕੇ ਉਸ ਦਿਨ ਦਾਰੂ ਸਸਤੀ ਕੀਤੀ। ਮੈਨੂੰ ਲੱਗਦਾ ਹੈ ਕਿ ਇਸ ਦੇ ਨਾਲ ਕ੍ਰਾਈਮ ਤੇ ਸਮਗਲਿੰਗ ਵਧੇਗੀ।

ਹੁਣ ਮੈਂ ਬਿਜਲੀ ਦੀ ਗੱਲ ਕਰਾਂਗਾ। ਚੰਗਾ ਫੈਸਲਾ ਹੈ ਜਿਹੜਾ ਤੁਸੀਂ 100 ਯੂਨਿਟ ਵਧਾ ਰਹੇ ਹੋ ਲੇਕਿਨ ਮੇਰੀ ਬੇਨਤੀ ਹੈ ਕਿ ਤੁਸੀਂ 1800 ਕਰੋੜ ਰੁਪਏ ਦੀ ਸਬਸਿਡੀ ਦੇ ਰਹੇ ਹੋ, ਅਸੀਂ ਸੱਤ ਕਿੱਲੋਵਾਟ ਵਾਲੇ ਨੂੰ 2400 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਸੀ, ਤੁਸੀਂ ਕਿੱਲੋਵਾਟ ਵਾਲੇ ਨੂੰ ਕਿਹਾ ਹੈ ਕਿ ਅਸੀਂ 100 ਯੂਨਿਟ

ਫਰੀ ਦੇਵਾਂਗੇ। ਯਾਨੀ ਕਿ ਕੋਈ ਵੀ ਵਿਅਕਤੀ ਨੂੰ 300 ਯੂਨਿਟ ਦੇਵਾਂਗੇ ਤੇ ਅਸੀਂ ਕੀ ਕਹਿੰਦੇ ਹਾਂ, ਅਸੀਂ ਕੀ ਕਰਕੇ ਗਏ ਸੀ? ਅਸੀਂ ਇਹ ਕਰਕੇ ਗਏ ਸੀ ਕਿ ਜਿਸ ਦੇ ਕੋਲ ਸੱਤ ਕਿੱਲੋਵਾਟ ਤੱਕ ਦਾ ਕੁਨੈਕਸ਼ਨ ਹੈ, ਉਸ ਨੂੰ ਤਿੰਨ ਰੁਪਏ ਬਿਜਲੀ ਸਸਤੀ ਦੇਵਾਂਗੇ। ਅਸੀਂ 2400 ਕਰੋੜ ਰੁਪਏ ਦੀ ਪੰਜਾਬ ਦੇ ਹਰ ਵਰਗ ਦੇ ਲੋਕਾਂ ਨੂੰ ਸਬਸਿਡੀ ਦਿੰਦੇ ਸੀ। ਤੁਸੀਂ ਉਹ ਉਡਾ ਦਿੱਤਾ, ਉਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ। ਤੁਸੀਂ ਕਿਹਾ ਕਿ ਅਸੀਂ ਇੱਕ ਕਿੱਲੋਵਾਟ ਵਾਲੇ ਨੂੰ ਸਬਸਿਡੀ ਦੇਵਾਂਗੇ। ਮੈਨੂੰ ਲੱਗਦਾ ਹੈ ਕਿ ਇਸ ਵਿੱਚ ਵੀ ਕੋਈ ਨਾ ਕੋਈ ਤਬਦੀਲੀ ਕਰਨ ਦੀ ਲੋੜ ਹੈ।

ਸਪੀਕਰ ਸਾਹਿਬ, ਅੱਗੇ ਟਰਾਂਸਪੋਰਟ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ, ਇਨ੍ਹਾਂ ਨੇ ਬੱਸ ਸਟੈਂਡਾਂ ਦੀ ਗੱਲ ਕੀਤੀ, ਉਹੀ ਕਾਪੀ, ਕੱਟ, ਪੇਸ਼ਟ। ਨਵੇਂ ਬੱਸ ਸਟੈਂਡ 41 ਤੇ ਰੈਨੋਵੇਸ਼ਨ ਵਾਲੇ 65, ਮੈਂ ਇਸ ਸਦਨ ਵਿੱਚ ਖੜ੍ਹਾ ਹੋ ਕੇ ਗੱਲ ਕਹਿਣੀ ਚਾਹੁੰਦਾ ਹਾਂ, ਮੈਂ ਕਾਪੀ ਆਪਣੇ ਭਰਾ ਦੇਵ ਮਾਨ ਅਤੇ ਸਾਰਿਆਂ ਨੂੰ ਭੇਜ ਦਿੱਤੀ ਹੈ। ਉਹ ਡਾਕੂਮੈਂਟ ਵੀ ਮੇਰੇ ਕੋਲ ਆ ਗਿਆ ਹੈ। ਇਹ ਡਾਕੂਮੈਂਟ ਹੈ (ਇਸ ਸਮੇਂ ਮੈਂਬਰ ਸਾਹਿਬ ਡਾਕੂਮੈਂਟ ਦੀ ਇੱਕ ਕਾਪੀ ਆਪਣੇ ਹੱਥ ਵਿੱਚ ਲਹਿਰਾ ਕੇ ਵਿਖਾ ਰਹੇ ਸਨ) ਜਿਸ ਵਿੱਚ 400 ਕਰੋੜ ਰੁਪਿਆ 25 ਮਈ, 2021 ਨੂੰ ਇੰਡੀਅਨ ਬੈਂਕ ਤੋਂ ਲੋਨ ਲੈ ਕੇ ਅਜੇ ਤੱਕ ਟਰਾਂਸਪੋਰਟ ਵਿਭਾਗ ਕੋਲ ਪਿਆ ਹੈ, ਉਨ੍ਹਾਂ ਨੇ ਪੰਚਾਇਤੀ ਰਾਜ ਤੇ ਲੋਕਲ ਬਾਡੀਜ਼ ਨੂੰ ਕਿਹਾ ਸੀ ਕਿ ਜਿੱਥੇ-ਜਿੱਥੇ ਤੁਹਾਡੀਆਂ ਥਾਵਾਂ ਹਨ, ਉੱਥੇ ਕੰਮ ਕਰੋ ਤੇ ਇਹ ਲਿਖਣਾ ਭੁੱਲ ਗਏ ਕਿ ਉਸ ਵਿੱਚ 23 ਵਰਕਸ਼ਾਪਜ਼ ਵੀ ਹਨ। ਸੋ, ਕਹਿਣ ਦਾ ਮਤਲਬ ਮੈਂ ਕੋਈ ਨੀਂਹ ਪੱਥਰ ਉਵੇਂ ਹੀ ਨਹੀਂ ਰੱਖਿਆ। ਸਪੀਕਰ ਸਾਹਿਬ, ਟੈਂਡਰ ਕਿਵੇਂ ਲੱਗ ਗਿਆ? ਬਿਨਾਂ ਪੈਸੇ ਤੋਂ ਟੈਂਡਰ ਨਹੀਂ ਲੱਗ ਸਕਦਾ। ਬਿਲਡਿੰਗ ਡਿਮੌਲਿਸ਼ ਕਿਵੇਂ ਹੋ ਗਈ? ਹਾਂ, ਠੀਕ ਹੈ, ਖੜ੍ਹੇ ਹੋ ਕੇ ਇੱਕ ਦੂਜੇ ਤੇ ਜਿੰਨੇ ਮਰਜ਼ੀ ਇਲਜ਼ਾਮ ਲਗਾ ਦਓ, ਉਹ ਪੰਜਾਬ ਦੀ ਜਨਤਾ ਜਾਣਦੀ ਹੈ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਅੱਗੇ ਪੰਜਾਬੀ ਯੂਨੀਵਰਸਿਟੀ ਨੂੰ ਬੇਲ-ਆਊਟ ਦੀ ਗੱਲ ਕੀਤੀ ਗਈ ਹੈ। ਅੱਜ ਅਖਬਾਰਾਂ ਵਿੱਚ ਆਇਆ ਹੈ, ਰੌਲਾ ਪੈ ਰਿਹਾ ਹੈ ਕਿ 200 ਕਰੋੜ ਰੁਪਿਆ ਦੇ ਰਹੇ ਹੋ। ਵਿੱਤ ਮੰਤਰੀ ਸਾਹਿਬ, ਸਾਲ 2020-21 ਵਿੱਚ ਅਸੀਂ 214 ਕਰੋੜ ਰੁਪਿਆ ਪੰਜਾਬੀ ਯੂਨੀਵਰਸਿਟੀ ਨੂੰ ਦਿੱਤਾ ਸੀ, ਸਾਲ 2021-22 ਵਿੱਚ 207 ਕਰੋੜ ਰੁਪਿਆ ਦਿੱਤਾ ਸੀ ਤੇ ਹੁਣ ਤੁਸੀਂ ਕਿਹਾ ਕਿ ਵਿੱਦਿਆ ਕਰਜ਼ੇ ਵਿੱਚ। ਮਾਨ ਸਾਹਿਬ ਜਾ ਕੇ ਆਏ ਸੀ ਤੇ ਕਹਿੰਦੇ ਕਿ ਵਿੱਦਿਆ ਕਰਜ਼ੇ ਵਿੱਚ ਤਾਂ ਹੋਣੀ ਨਹੀਂ ਚਾਹੀਦੀ। ਤੁਸੀਂ 200 ਕਰੋੜ ਦੀ ਗੱਲ ਕੀਤੀ ਹੈ, ਪੰਜਾਬੀ ਯੂਨੀਵਰਸਿਟੀ ਤੇ 150 ਕਰੋੜ ਰੁਪਏ ਦਾ ਕਰਜ਼ਾ ਹੈ। ਉਸ ਨੂੰ ਰੋਜ਼ਾਨਾ ਇੱਕ ਮਹੀਨੇ ਵਿੱਚ 30 ਕਰੋੜ ਰੁਪਿਆ। (ਵਿਘਨ..ਸ਼ੋਰ)

(ਇਸ ਸਮੇਂ ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ), ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਅਜੀਤਪਾਲ ਸਿੰਘ ਕੋਹਲੀ, ਪ੍ਰੋਫੈਸਰ ਬਲਜਿੰਦਰ ਕੌਰ ਤੇ ਸਰਦਾਰ ਗੁਰਦੇਵ ਸਿੰਘ ਦੇਵ ਮਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਚਲੋ ਇੱਕ ਮਿੰਟ ਮੈਨੂੰ ਬੋਲਣ ਦਿਉ।(ਵਿਘਨ..ਸ਼ੋਰ) ਤੁਸੀਂ ਮੈਨੂੰ ਬੋਲਣ ਦਿਉ।

**ਮਾਨਯੋਗ ਸਪੀਕਰ:** ਤੁਸੀਂ ਮੰਤਰੀ ਜੀ, ਨੋਟ ਕਰ ਲਵੋ। ਤੁਸੀਂ ਬੈਠੋ, ਬੈਠੋ (ਆਮ ਆਦਮੀ ਪਾਰਟੀ ਦੇ ਬਿਨਾਂ ਇਜਾਜ਼ਤ ਤੋਂ ਸੀਟਾਂ ਤੇ ਖੜ੍ਹੇ ਮੈਂਬਰਾਂ ਵੱਲ ਇਸ਼ਾਰਾ)। ਨੋਟ ਕਰ ਲਵੋ, ਮੰਤਰੀ ਜੀ ਜਵਾਬ ਦੇ ਦੇਣਗੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਇਹ ਕਾਪੀ ਲੈ ਲਓ ਜੀ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)।(ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਧਾਲੀਵਾਲ ਸਾਹਿਬ, ਚੇਅਰ ਨੂੰ ਐਡਰੈਸ ਕਰੋ ਔਰ ਬੈਠੋ। ਜਦੋਂ ਕੋਈ ਮਾਨਯੋਗ ਮੈਂਬਰ ਬੋਲ ਰਿਹਾ ਹੈ ਤਾਂ ਉਸ ਨੂੰ ਇੰਟਰੱਪਟ ਨਹੀਂ ਕੀਤਾ ਜਾਵੇਗਾ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਮੈਂ ਡਾਕੂਮੈਂਟ ਸਾਰਾ ਟੇਬਲ ਕਰ ਦਿੱਤਾ ਤੇ ਇਨ੍ਹਾਂ ਨੂੰ ਵੀ ਪਹੁੰਚਾ ਦਿੱਤਾ ਹੈ। (ਵਿਘਨ..ਸ਼ੋਰ)

(ਇਸ ਸਮੇਂ ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ) ਆਪਣੀ ਸੀਟ ਤੇ ਖੜ੍ਹੇ ਹੋ ਕੇ ਲਗਾਤਾਰ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਨੋਟ ਕਰ ਲਓ (ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ ਵੱਲ ਇਸ਼ਾਰਾ)।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਪਹੁੰਚਾ ਦਿੱਤਾ ਹੈ ਜੀ, ਇੱਕ ਮਿੰਟ। ਜਿਹੜੀ ਮੈਂ 200 ਕਰੋੜ ਰੁਪਏ ਦੀ ਯੂਨੀਵਰਸਿਟੀ ਬਾਰੇ ਗੱਲ ਕਰ ਰਿਹਾ ਹਾਂ। ਉਸ ਦਾ ਪੂਰਾ 30 ਕਰੋੜ ਰੁਪਏ ਇੱਕ ਮਹੀਨੇ ਦਾ ਖਰਚਾ ਹੈ। ਉਹ 200 ਕਰੋੜ ਰੁਪਏ ਦੇ ਨਾਲ ਬੇਲ-ਆਊਟ ਨਹੀਂ ਹੋਵੇਗੀ। ਘੱਟੋ-ਘੱਟ 150 ਕਰੋੜ ਰੁਪਿਆ lump-sum ਪਹਿਲਾਂ ਦੇ ਕੇ ਉਸ ਦਾ ਕਰਜ਼ਾ ਉਤਾਰ ਦੇਈਏ। ਯਾਨੀ ਕਿ ਛੇ ਮਹੀਨਿਆਂ ਵਿੱਚ ਜਿਹੜਾ 200 ਕਰੋੜ ਰੁਪਿਆ ਦੇਣਗੇ, ਉਹ ਖਤਮ ਹੋ ਜਾਵੇਗਾ, ਫਿਰ ਸੈਲਰੀਜ਼ ਨਹੀਂ ਦਿੱਤੀਆਂ ਜਾਣਗੀਆਂ। ਮੇਰੇ ਕਹਿਣ ਦਾ ਮਤਲਬ ਇਹ ਹੈ।

**ਗ.ਕੌ./ਬ.ਸ/12.30/28.06.2022**

**ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸਪੀਕਰ ਸਾਹਿਬ, ਰਾਜਾ ਵੜਿੰਗ ਜੀ ਹਾਊਸ ਨੂੰ ਮਿਸਲੀਡ ਕਰ ਰਹੇ ਹਨ। ਚੰਨੀ ਸਾਹਿਬ ਨੇ ਸਿਰਫ ਐਲਾਨ ਹੀ ਕੀਤੇ ਹਨ। ਉਨ੍ਹਾਂ ਨੇ ਕੋਈ ਪੈਸਾ ਨਹੀਂ ਦਿੱਤਾ। (ਵਿਘਨ)(ਸ਼ੋਰ)

(ਇਸ ਸਮੇਂ ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ(ਸਰਦਾਰ ਕੁਲਦੀਪ ਸਿੰਘ ਧਾਲੀਵਾਲ) ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।) (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਰਾਜਾ ਵੜਿੰਗ ਸਾਹਿਬ ਦਾ ਇੱਕ ਮਿੰਟ ਰਹਿ ਗਿਆ ਹੈ। ਉਨ੍ਹਾਂ ਨੂੰ ਬੋਲ ਲੈਣ ਦਿਉ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਮੈਂ ਇੱਥੇ ਕੋਈ ਇਲਜ਼ਾਮ ਲਗਾਉਣ ਲਈ ਖੜ੍ਹਾ ਨਹੀਂ ਹੋਇਆ। ਤੁਸੀਂ ਅੰਕੜੇ ਪਤਾ ਕਰ ਲੈਣਾ। ਅਗਰ ਮੇਰਾ ਇੱਕ ਅੰਕੜਾ ਵੀ ਗਲਤ ਹੋਇਆ ਤਾਂ ਮੈਂ ਇੱਥੇ ਹਾਊਸ ਵਿੱਚ ਖੜ੍ਹਾ ਹੋ ਕੇ ਮਾਫੀ ਮੰਗਾਂਗਾ। ਸਾਲ 2021 ਵਿੱਚ 214 ਕਰੋੜ, ਸਾਲ 2021-22 ਵਿੱਚ 260 ਕਰੋੜ ਰੁਪਿਆ ਪੰਜਾਬੀ ਯੂਨੀਵਰਸਿਟੀ ਵਿੱਚ ਗਿਆ ਹੈ। ਮੈਂ ਵੀ ਕੱਲ੍ਹ ਨੂੰ confirm ਕਰਕੇ ਆਇਆ ਹਾਂ। ਸਪੀਕਰ ਸਾਹਿਬ, ਇਹ ਕੰਮ ਇਸ ਤਰ੍ਹਾਂ ਨਹੀਂ ਚੱਲਣ। ਜੇਕਰ ਕੋਈ ਬੰਦਾ ਆਪਣੀ ਗੱਲ ਕਰ ਰਿਹਾ ਹੈ ਤਾਂ ਉਸ ਨੂੰ ਵਿੱਚੋਂ ਤੰਗ ਕਰਨ ਨਾਲ ਕੰਮ ਨਹੀਂ ਚੱਲਣਾ। ਜਦੋਂ ਵਿੱਤ ਮੰਤਰੀ ਸਾਹਿਬ ਬਜਟ ਪੇਸ਼ ਕਰ ਰਹੇ ਸਨ ਤਾਂ ਮੈਂ ਕਿਹਾ ਸੀ ਕਿ ਸਾਰੇ ਅੰਕੜੇ fudge ਹਨ ਕਿ ਇਹ ਹਾਊਸ ਨੂੰ ਮਿਸਲੀਡ ਕਰ ਰਹੇ ਹਨ। ਉਸ ਦੇ ਲਈ ਤੁਹਾਨੂੰ ਕਾਗਜ਼ ਪੱਤਰ ਪੇਸ਼ ਕਰਨਾ ਪਵੇਗਾ। ਧਾਲੀਵਾਲ ਸਾਹਿਬ, ਜੇਕਰ ਮੈਂ ਬੱਸ ਸਟੈਂਡਾਂ ਦੀ ਗੱਲ ਕੀਤੀ ਹੈ...

**ਮਾਨਯੋਗ ਸਪੀਕਰ:** ਰਾਜਾ ਜੀ ਤੁਹਾਡਾ ਸਮਾਂ ਖਤਮ ਹੋ ਗਿਆ ਹੈ। ਹਾਂ ਜੀ, ਸਰਵਜੀਤ ਕੌਰ ਮਾਣੂਕੇ। (ਵਿਘਨ) ਰਾਜਾ ਜੀ ਤੁਹਾਡਾ ਸਮਾਂ ਖਤਮ ਹੋ ਗਿਆ। ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜੀ ਬਿਨਾਂ ਮਾਈਕ ਤੋਂ ਬੋਲ ਰਹੇ ਸਨ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਓਂ, ਐਸ.ਸੀ.) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਬਜਟ 2022-23 ਵਿੱਚ ਬੋਲਣ ਦਾ ਮੌਕਾ ਦਿੱਤਾ। ਮੈਂ ਸਰਦਾਰ ਭਗਵੰਤ ਸਿੰਘ ਮਾਨ, ਮੁੱਖ ਮੰਤਰੀ, ਪੰਜਾਬ ਅਤੇ ਵਿੱਤ ਮੰਤਰੀ ਸਰਦਾਰ ਹਰਪਾਲ ਸਿੰਘ ਚੀਮਾ ਜੀ ਦੀ ਇਸ ਮਾਮਲੇ ਵਿੱਚ ਸ਼ਲਾਘਾ ਕਰਦੀ ਹਾਂ। ਇਸ ਦੇ ਨਾਲ ਹੀ ਮੈਂ ਜਗਰਾਉਂ ਦੇ ਲੋਕਾਂ ਦਾ ਵੀ ਧੰਨਵਾਦ ਕਰਦੀ ਹਾਂ (ਵਿਘਨ)।

(ਇਸ ਸਮੇਂ ਟ੍ਰਾਂਸਪੋਰਟ ਮੰਤਰੀ ਸਰਦਾਰ ਲਾਲਜੀਤ ਸਿੰਘ ਭੁੱਲਰ, ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ ਸਰਦਾਰ ਕੁਲਦੀਪ ਸਿੰਘ ਧਾਲੀਵਾਲ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ)

**ਮਾਨਯੋਗ ਸਪੀਕਰ:** ਭੁੱਲਰ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

**ਟ੍ਰਾਂਸਪੋਰਟ ਮੰਤਰੀ (ਸਰਦਾਰ ਲਾਲਜੀਤ ਸਿੰਘ ਭੁੱਲਰ):** ਮਾਨਯੋਗ ਸਪੀਕਰ ਸਾਹਿਬ, ਰਾਜਾ ਜੀ 400 ਕਰੋੜ ਰੁਪਏ ਦੀ ਗੱਲ ਕਰ ਰਹੇ ਹਨ। ਇਨ੍ਹਾਂ ਨੇ 400 ਕਰੋੜ ਰੁਪਿਆ ਲੋਨ ਲਿਆ ਸੀ। ਉਸ ਵਿੱਚੋਂ ਸਿਰਫ 37 ਕਰੋੜ ਹੀ ਸੈਂਕਸ਼ਨ ਹੋਇਆ। 363 ਕਰੋੜ ਰੁਪਿਆ ਰਹਿੰਦਾ ਸੀ। ਸਾਡੇ ਮਾਨਯੋਗ ਵਿੱਤ ਮੰਤਰੀ ਜੀ ਨੇ ਕਿਹਾ ਕਿ ਸਾਨੂੰ ਕਰਜ਼ਾ ਲੈਣ ਦੀ ਕੋਈ ਲੋੜ ਨਹੀਂ। ਫਾਇਨਾਂਸ ਡਿਪਾਰਟਮੈਂਟ ਸੈਂਕਸ਼ਨ ਕਰੇਗਾ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਉਹ 363 ਕਰੋੜ ਰੁਪਿਆ ਵਿਆਜ ਅਸੀਂ ਕਿਉਂ ਭਰੀਏ। ਇਹ ਕੋਈ ਪੈਸੇ ਦਾ ਇੰਤਜ਼ਾਮ ਨਹੀਂ ਹੋਇਆ। ਐਵੇਂ ਹੀ ਨੀਂਹ ਪੱਥਰ ਰੱਖੇ ਨੇ। ਜਿਹੜੀ ਗੱਲ ਸਾਡੇ ਮੈਂਬਰ ਸਾਹਿਬ ਕਹਿ ਰਹੇ ਹਨ ਉਹ ਬਿਲਕੁਲ ਸੱਚੀ ਹੈ।

ਸਿੱਧੂ ਮੂਸੇਵਾਲਾ, ਸਾਡਾ ਭਰਾ ਬਹੁਤ ਸਤਿਕਾਰਯੋਗ ਹੈ। ਉਸ ਨਾਲ ਵੀ ਬਹੁਤ ਮਾੜਾ ਹੋਇਆ ਹੈ। ਸਿੱਧੂ ਮੂਸੇਵਾਲੇ ਦੇ ਜਾਣ ਨਾਲ ਪੂਰੇ ਪੰਜਾਬ ਨੂੰ ਅਤੇ ਪੂਰੀ ਸਿੱਖ ਕੌਮ ਨੂੰ ਘਾਟਾ ਪਿਆ ਹੈ। ਮੈਂ ਕਹਿੰਦਾ ਹਾਂ ਕਿ ਸਾਡੇ ਬਜਟ ਵਿੱਚ ਅਤੇ ਹੋਰ ਕਿਸੇ ਵੀ ਮੁੱਦੇ ਵਿੱਚ ਹਰ ਵਾਰ ਸਿਆਸਤ ਦੇ ਤੌਰ ਤੇ ਸਿੱਧੂ ਮੂਸੇਵਾਲੇ ਭਰਾ ਦਾ ਨਾਮ ਨਾ ਵਰਤਿਆ ਜਾਵੇ। ਉਸ ਦੇ ਜਾਣ ਨਾਲ ਸਾਨੂੰ ਸਭ ਨੂੰ ਘਾਟ ਪਈ ਹੈ। ਹਰ ਵਾਰ ਸਾਡੇ ਭਰਾ ਉਸ ਦੇ ਨਾਮ ਨੂੰ ਵਰਤਦੇ ਹਨ। (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲ ਇਸ਼ਾਰਾ)। ਸਾਡੀ ਸਰਕਾਰ ਉਨ੍ਹਾਂ ਦੇ ਕਾਤਲਾਂ ਨੂੰ ਸਜ਼ਾ ਦੇਣ ਲਈ ਵਚਨਬੱਧ ਹੈ। ਮੈਂ ਬੇਨਤੀ ਕਰਦਾ ਹਾਂ ਕਿ ਹਰ ਵਾਰ ਸਿਆਸਤ ਦੇ ਤੌਰ ਤੇ ਸਿੱਧੂ ਮੂਸੇਵਾਲੇ ਦੇ ਨਾਮ ਨੂੰ ਨਾ ਵਰਤਿਆ ਜਾਵੇ। ਇਹ ਬੇਨਤੀ ਉਨ੍ਹਾਂ ਦੇ ਮਾਤਾ ਪਿਤਾ ਨੇ ਵੀ ਕੀਤੀ ਹੈ। (ਵਿਘਨ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ)**: ਸਪੀਕਰ ਸਾਹਿਬ, ਮੇਰੀ ਇੱਕੋ ਬੇਨਤੀ ਹੈ ਕਿ ਰਾਜਾ ਵੜਿੰਗ ਜੀ ਨੇ ਸਰਦਾਰ ਸਿਮਰਜੀਤ ਸਿੰਘ ਮਾਨ ਲਈ 80 ਸਾਲਾ ਬੁੜ੍ਹੇ ਵਾਲੀ ਸ਼ਬਦਾਵਲੀ ਵਰਤੀ। ਮੇਰੀ ਬੇਨਤੀ ਹੈ ਕਿ ਮਾਨ ਸਾਹਿਬ ਐਮ.ਪੀ. ਬਣ ਚੁੱਕੇ ਹਨ। ਉਨ੍ਹਾਂ ਨੂੰ ਸਤਿਕਾਰ ਨਾਲ ਬੁਲਾਇਆ ਜਾਵੇ। ਇਹ ਗੱਲ ਗਲਤ ਹੈ। (ਵਿਘਨ)(ਸ਼ੋਰ) ਉਹ ਐਮ.ਪੀ. ਹਨ। ਉਨ੍ਹਾਂ ਨੂੰ ਸੰਗਰੂਰ ਦੇ ਲੋਕਾਂ ਨੇ ਚੁਣਿਆ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਮੇਰੇ ਸਤਿਕਾਰਯੋਗ ਪਿਤਾ ਸਮਾਨ ਸਰਦਾਰ ਸਿਮਰਜੀਤ ਸਿੰਘ ਮਾਨ ਸਾਡੇ ਬਜ਼ੁਰਗ ਹਨ। ਮੈਂ ਉਨ੍ਹਾਂ ਬਾਰੇ ਇਹ ਗੱਲ ਨਹੀਂ ਕਹੀ। ਜੇਕਰ ਇਨ੍ਹਾਂ ਨੂੰ ਲੱਗਿਆ ਹੈ, ਇਨ੍ਹਾਂ ਦੇ ਕੰਨ ਵਿੱਚ ਮਸ਼ੀਨ ਪਾਈ ਹੈ ਅਤੇ ਇਨ੍ਹਾਂ ਨੂੰ ਸੁਣਿਆ ਹੋਵੇ ਤਾਂ ਮੈਂ ਇਹ ਸ਼ਬਦ ਵਾਪਸ ਲੈਂਦਾ ਹਾਂ। (ਸਰਦਾਰ ਕੁਲਦੀਪ ਸਿੰਘ ਵੱਲ ਇਸ਼ਾਰਾ)

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ ਦਾ ਮੈਂ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਮੈਨੂੰ ਬਜਟ 2022-23 ਵਿੱਚ ਬੋਲਣ ਦਾ ਮੌਕਾ ਦਿੱਤਾ। ਸਰਦਾਰ ਭਗਵੰਤ ਸਿੰਘ ਮਾਨ ਜੀ, ਮੁੱਖ ਮੰਤਰੀ ਪੰਜਾਬ ਅਤੇ ਸਰਦਾਰ ਹਰਪਾਲ ਸਿੰਘ ਚੀਮਾ ਜੀ, ਵਿੱਤ ਮੰਤਰੀ, ਪੰਜਾਬ ਜਿਨ੍ਹਾਂ ਨੇ ਇਹ ਬਜਟ ਲਿਆਂਦਾ, ਉਨ੍ਹਾਂ ਦੀ ਮੈਂ ਸ਼ਲਾਘਾ ਕਰਦੀ ਹਾਂ। ਮੈਂ ਦੂਜੀ ਵਾਰ ਇਸ ਸਦਨ ਵਿੱਚ ਆਉਣ ਲਈ ਜਗਰਾਉਂ ਦੇ ਲੋਕਾਂ ਦਾ ਵੀ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਮੈਨੂੰ ਅੱਜ ਇਸ ਪਵਿੱਤਰ ਸਦਨ ਵਿੱਚ ਖੜ੍ਹਾ ਕੀਤਾ।

**ਕੁ.ਕ/ਬ.ਸ./12.35/28.06.2022**

ਮੈਂ ਪਹਿਲੀ ਵਾਰ ਦੇਖਿਆ ਕਿ ਜਦੋਂ ਸਾਡੇ ਐਫ.ਐਮ. ਸਾਹਿਬ ਬਜਟ ਪੇਸ਼ ਕਰ ਰਹੇ ਸਨ, ਬੇਸ਼ੱਕ ਅੱਜ ਮੇਰੇ ਸਾਹਮਣੇ ਬੈਠੇ ਭਰਾ ਕੁੱਝ ਵੀ ਕਹਿਣ ਜਦੋਂ ਸਮੇਂ-ਸਮੇਂ ਤੇ ਪੁਆਇੰਟਸ ਆ ਰਹੇ ਸਨ, ਉਸ ਸਮੇਂ ਇਨ੍ਹਾਂ ਦੇ ਚਿਹਰੇ ਤੇ ਵੀ ਖੁਸ਼ੀ ਸੀ। ਸਮੇਂ-ਸਮੇਂ ਤੇ ਜਿਹੜੀਆਂ ਸਕੀਮਾਂ ਆਈਆਂ ਬੇਸ਼ੱਕ ਉਨ੍ਹਾਂ ਉੱਤੇ 100 ਪਰਸੈਂਟ ਸਹਿਮਤੀ ਇਨ੍ਹਾਂ ਦੀ ਨਾ ਹੋਵੇ ਕਿਉਂਕਿ ਇਹ ਆਪੋਜ਼ੀਸ਼ਨ ਵਿੱਚ ਬੈਠੇ ਹਨ। ਪਰ ਉਨ੍ਹਾਂ ਨੂੰ ਵੀ ਇੱਕ ਨਵੇਂ ਆਗਾਜ਼ ਦੀ ਸ਼ੁਰੂਆਤ ਦਾ ਅਹਿਸਾਸ ਹੋਇਆ ਹੈ। ਬਹੁਤ ਪਹਿਲਕਦਮੀ ਦੇ ਨਾਲ ਐਫ.ਐਮ. ਸਾਹਿਬ ਨੇ ਹਰ ਵਰਗ ਦਾ ਧਿਆਨ ਦੇ ਕੇ ਬਜਟ ਪੇਸ਼ ਕੀਤਾ ਹੈ। ਸਭ ਤੋਂ ਪਹਿਲਾਂ ਬਾਕਮਾਲ ਬਜਟ, ਐਜੂਕੇਸ਼ਨ ਦੇ ਖੇਤਰ ਵਿੱਚ ਹੈ। The roots of education are bitter but the fruit is sweet. ਇਹ ਕਿਹਾ ਜਾਂਦਾ ਹੈ ਕਿ ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥** **

**ਮਾਨਯੋਗ ਸਪੀਕਰ:** *ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥*

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** *ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥* Sorry sir, ਮੈਂ ਸਦਨ ਤੋਂ ਮੁਆਫੀ ਮੰਗਦੀ ਹਾਂ ਕਿ ਮੇਰੇ ਤੋਂ ਗਲਤ ਬੋਲਿਆ ਗਿਆ ਹੈ। ਜੇ ਅਸੀਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਿੱਖਿਅਤ ਕਰ ਲਵਾਂਗੇ ਤਾਂ ਮੈਨੂੰ ਲੱਗਦਾ ਹੈ ਕਿ ਸਾਡੀਆਂ ਪੀੜ੍ਹੀਆਂ ਪੰਜਾਬ ਦੇ ਭਲੇ ਅਤੇ ਬਿਹਤਰੀ ਲਈ

** ** ਗੁਰਬਾਣੀ ਦੇ ਸਤਿਕਾਰ ਵਿੱਚ ਪੰਕਤੀ ਨੂੰ ਠੀਕ ਪਾਇਆ ਗਿਆ ਹੈ ।

ਵਧੀਆ ਕੰਮ ਕਰਨਗੀਆਂ। ਅੱਜ ਪੰਜਾਬ ਦੇ ਵਿੱਚ ਬੜੀ ਤਰਸਯੋਗ ਹਾਲਤ ਹੈ ਕਿ ਸਾਡਾ ਨਵਾਂ ਜੰਮਿਆ ਬੱਚਾ ਵੀ ਕਰਜ਼ਾਈ ਹੋ ਕੇ ਜੰਮਦਾ ਹੈ। ਜਿਸ ਦੇ ਲਈ ਅਸੀਂ ਵਾਰ-ਵਾਰ ਇਸ ਸਦਨ ਦੇ ਵਿੱਚ ਬੇਨਤੀ ਕਰਦੇ ਹਾਂ ਕਿ ਜਿਸ ਨੇ ਕੁੱਝ ਖਰਚਿਆ ਹੀ ਨਹੀਂ, ਜਿਸ ਨੇ ਕੁੱਝ ਕੀਤਾ ਹੀ ਨਹੀਂ ਹੈ, ਆਪਾਂ ਉਸ ਨੂੰ ਇਸ ਕਰਜ਼ੇ ਤੋਂ ਮੁਕਤ ਕਿਸ ਤਰ੍ਹਾਂ ਕਰਨਾ ਹੈ, ਇਸ ਸਬੰਧੀ ਆਪਾਂ ਸਿਰ ਜੋੜ ਕੇ ਬੈਠੀਏ। ਸਿੱਖਿਆ ਵਿੱਚ ਚੁੱਕੇ ਜਾ ਰਹੇ ਕਦਮ ਨਵੀਂ ਕ੍ਰਾਂਤੀ ਦਾ ਆਗਾਜ਼ ਕਰਨਗੇ। ਪਹਿਲਾਂ ਕੀ ਹੁੰਦਾ ਸੀ ਕਿ ਜਿਹੜਾ ਸਿਲੇਬਸ ਸਾਡੇ ਦਾਦਾ ਜੀ ਨੇ ਪੜ੍ਹਿਆ ਹੁੰਦਾ ਸੀ, ਉਹ ਸਿਲੇਬਸ ਹੀ ਅਸੀਂ ਪੜ੍ਹਦੇ ਸੀ। ਕਈ ਵਾਰੀ ਤਾਂ ਸਾਨੂੰ ਸਾਡੇ ਬਜ਼ੁਰਗ ਪੁੱਛਦੇ ਸਨ ਕਿ ਤੁਹਾਡੀ ਕਿਤਾਬ ਵਿਚ ਉਹ story ਵੀ ਹੈ, ਜੋ ਅਸੀਂ ਵੀ ਪੜ੍ਹੀ ਸੀ? ਉਹ ਕਹਾਣੀ ਵੀ ਹੈ, ਜੋ ਅਸੀਂ ਵੀ ਪੜ੍ਹੀ ਸੀ? ਜਿਵੇਂ-ਜਿਵੇਂ ਸਮਾਂ change ਹੋਇਆ, ਇਹ ਜ਼ਰੂਰਤ ਮਹਿਸੂਸ ਹੋਣ ਲੱਗ ਪਈ ਹੈ ਕਿ ਸਾਨੂੰ ਟੈਕਨੀਕਲ ਐਜੂਕੇਸ਼ਨ ਵੱਲ improve ਕਰਨਾ ਪਵੇਗਾ। ਸਾਨੂੰ ਬੱਚਿਆਂ ਨੂੰ ਪੜ੍ਹਾਈ ਦੇ ਨਾਲ-ਨਾਲ ਹੱਥੀਂ ਕਿਰਤ ਦੇ ਵੱਲ ਤੋਰਨਾ ਪਵੇਗਾ ਤਾਂ ਕਿ ਜਦੋਂ ਉਹ ਆਪਣੀ ਸਕੂਲੀ ਸਿੱਖਿਆ ਤੋਂ ਬਾਹਰ ਆਉਣ, ਉਹ ਇੰਨੇ ਕੁ ਸੈਲਫ-ਡਿਪੈਂਡੈਂਟ ਹੋਣ ਕਿ ਉਹ ਨੌਕਰੀ ਲੈਣ ਵਾਲੇ ਨਾ ਬਣਨ ਬਲਕਿ ਨੌਕਰੀ ਦੇਣ ਵਾਲੇ ਬਣਨ।

ਤਕਨੀਕੀ ਸਿੱਖਿਆ ਦੇ ਵਿੱਚ 47 ਪਰਸੈਂਟ ਵਾਧਾ ਕਰਕੇ ਵਿੱਤ ਮੰਤਰੀ ਸਾਹਿਬ ਨੇ ਆਪਣੀ ਦੂਰ-ਅੰਦੇਸ਼ੀ ਦਾ ਪ੍ਰਗਟਾਵਾ ਕੀਤਾ ਹੈ। Estate Managers' for maintenance ਜਿਨ੍ਹਾਂ ਲਈ ਇਨ੍ਹਾਂ ਨੇ 123 ਕਰੋੜ ਰੁਪਿਆ ਰੱਖਿਆ ਹੈ। ਅਕਸਰ ਦੇਖਿਆ ਜਾਂਦਾ ਹੈ, ਮੇਰੇ ਸਾਹਮਣੇ ਬੈਠੇ ਭਰਾ ਵੀ ਇਹ ਗੱਲ ਮਹਿਸੂਸ ਕਰਦੇ ਹਨ ਕਿ ਸਕੂਲ ਵਧੀਆ ਬਣ ਜਾਂਦੇ ਹਨ ਪਰ ਸਕੂਲਾਂ ਦੇ ਵਿੱਚ ਨਾ ਚਾਕ ਲਿਆਉਣ ਲਈ ਕੋਈ ਪ੍ਰਬੰਧ ਹੁੰਦਾ ਹੈ, ਨਾ ਡਸਟਰ ਲਿਆਉਣ ਲਈ, ਨਾ ਬੈਠਣ ਲਈ ਅਤੇ ਨਾ ਹੀ ਮੈਂਟੀਨੈਂਸ ਦਾ ਕੋਈ ਪ੍ਰਬੰਧ ਹੁੰਦਾ ਹੈ। ਚੰਗੇ ਪ੍ਰਬੰਧ ਨਾ ਹੋਣ ਕਰਕੇ ਹੌਲੀ-ਹੌਲੀ ਅੱਛੀ ਬਿਲਡਿੰਗ ਵੀ ਗਿਰ ਜਾਂਦੀ ਹੈ। ਇੱਕ ਪਾਸੇ ਤਾਂ ਆਪਾਂ ਇੱਕ ਬਿਲਡਿੰਗ ਨੂੰ ਥੋੜ੍ਹਾ ਜਿਹਾ ਪੈਸਾ ਦੇ ਕੇ ਖੜ੍ਹੀ ਕਰ ਸਕਦੇ ਹਾਂ। ਦੂਜੇ ਪਾਸੇ ਡਿੱਗਣ ਤੋਂ ਬਾਅਦ ਨਵਾਂ ਖਰਚਾ ਖੜ੍ਹਾ ਹੋ ਜਾਂਦਾ ਹੈ। ਇਹ ਇਨ੍ਹਾਂ ਦੀ ਦੂਰ-ਅੰਦੇਸ਼ੀ ਹੈ ਕਿ ਇਨ੍ਹਾਂ ਨੇ ਇਸ ਚੀਜ਼ ਲਈ ਬਜਟ ਰੱਖਿਆ ਹੈ।

School of eminence, ਬੇਸ਼ੱਕ ਮੇਰੇ ਸਾਹਮਣੇ ਬੈਠੇ ਵੀਰ ਵੀ ਇਹ ਕਹਿਣਗੇ ਕਿ ਅਸੀਂ ਬਹੁਤ ਬਜਟ ਪੇਸ਼ ਕੀਤੇ, ਸਰਕਾਰੀ ਸਕੂਲਾਂ ਵਿੱਚ ਬੱਚਿਆਂ ਗਿਣਤੀ ਵਧ ਰਹੀ ਹੈ। ਸੱਚਾਈ ਇਹ ਹੈ ਕਿ ਸਾਨੂੰ ਇੱਕ ਨਵੀਂ ਕ੍ਰਾਂਤੀ ਦਾ ਆਗਾਜ਼ ਕਰਨਾ ਪਵੇਗਾ। ਅੱਠਵੀਂ ਤੱਕ ਬੱਚਿਆਂ ਨੂੰ ਬਿਨਾਂ ਸਕੂਲ ਆਏ ਹੀ ਪਾਸ ਕੀਤਾ ਜਾ ਰਿਹਾ ਹੈ। ਜਦੋਂ ਉਹ ਬੱਚੇ ਨੌਵੀਂ, ਦਸਵੀਂ ਵਿੱਚ ਜਾ ਕੇ ਕੰਪੀਟੀਸ਼ਨ ਦੀ ਲਾਈਨ ਵਿੱਚ ਆਉਂਦੇ ਹਨ ਤਾਂ ਬੱਚੇ ਕਿਤੇ ਰਸਤੇ ਵਿੱਚ ਗੁੰਮ ਜਾਂਦੇ ਹਨ। ਪ੍ਰਾਈਵੇਟ ਸਕੂਲਾਂ ਵਿੱਚ ਤਾਂ ਵੈਸੇ ਵੀ ਸਿੱਖਿਆ ਤੇ ਜ਼ੋਰ ਦਿੱਤਾ ਜਾਂਦਾ ਹੈ।

ਉਨ੍ਹਾਂ ਕੋਲ ਹੋਰ ਵੀ ਕਈ ਤਰ੍ਹਾਂ ਦੇ ਸਾਧਨ ਹੁੰਦੇ ਹਨ। ਉਨ੍ਹਾਂ ਦੇ ਮਾਂ-ਬਾਪ ਵੀ ਉਨ੍ਹਾਂ ਨੂੰ ਸਿੱਖਿਅਤ ਕਰਕੇ ਕੰਪੀਟੀਸ਼ਨ ਦੀ ਲਾਈਨ ਵਿੱਚ ਖੜ੍ਹਾ ਕਰ ਦਿੰਦੇ ਹਨ। ਸਰਕਾਰੀ ਸਕੂਲਾਂ ਦੇ ਬੱਚੇ ਕੰਪੀਟੀਸ਼ਨ ਦੀ ਲਾਈਨ ਵਿੱਚ ਨਹੀਂ ਆ ਸਕਦੇ। ਕੋਈ ਸਮਾਂ ਹੁੰਦਾ ਸੀ, ਜਿੰਨੇ ਵੀ ਆਈ.ਏ.ਐਸ., ਪੀ.ਸੀ.ਐਸ. ਜਾਂ ਹਾਈ ਕਲਾਸ ਦੇ ਆਫੀਸਰਜ਼ ਹੁੰਦੇ ਸਨ, ਸਾਰੇ ਸਰਕਾਰੀ ਸਕੂਲਾਂ ਦੇ ਪੜ੍ਹੇ ਹੁੰਦੇ ਸਨ। ਉਹ ਬੜੇ ਮਾਣ ਨਾਲ ਦੱਸਦੇ ਹੁੰਦੇ ਸਨ ਕਿ ਅਸੀਂ ਵੀ ਸਰਕਾਰੀ ਸਕੂਲਾਂ ਵਿੱਚ ਪੜ੍ਹੇ ਹੋਏ ਹਾਂ। ਪਰ ਹੁਣ ਸਭ ਤੋਂ ਵੱਡੀ ਲੋੜ ਇਹ ਹੈ ਕਿ ਅਸੀਂ ਸਰਕਾਰੀ ਸਕੂਲਾਂ ਦੇ ਹਾਲਾਤਾਂ ਅੰਦਰ ਝਾਤੀ ਮਾਰ ਕੇ ਦੇਖੀਏ ਕਿ ਇਨ੍ਹਾਂ ਨੂੰ ਕਿਸ ਤਰ੍ਹਾਂ ਇੰਪਰੂਵ ਕਰਨਾ ਹੈ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਦੀ ਹਾਂ ਕਿ ਪਿਛਲੇ ਸਮੇਂ ਵਿੱਚ ਕੋਈ ਜਗ੍ਹਾ ਨਹੀਂ ਸੀ, ਜਿੱਥੇ

**ਪ.ਸ਼./ਰ.ਕ./12.40/28.06.2022**

ਅਸੀਂ ਇਹ ਗੱਲ ਨਾ ਕੀਤੀ ਹੋਵੇ । ਬਈ ਇੱਕ ਸਕੂਲ ਦੇ ਵਿੱਚ ਐਸ.ਸੀ. ਭਾਈਚਾਰੇ ਦੇ 97 ਬੱਚੇ ਪੜ੍ਹਦੇ ਹਨ, ਤਿੰਨ ਬੱਚੇ ਜਨਰਲ ਦੇ ਹੁੰਦੇ ਹਨ। ਉਹ ਵੀ ਬੱਚੇ ਉੱਥੇ ਤਾਂ ਹੀ ਪੜ੍ਹਦੇ ਹਨ ਕਿ ਉਨ੍ਹਾਂ ਦੇ ਮਾਪਿਆਂ ਦੀ ਮਜਬੂਰੀ ਹੁੰਦੀ ਹੈ। ਜਦੋਂ ਦੂਜੇ ਵਰਗ ਦੇ ਬੱਚੇ ਆਪਣੇ ਘਰ ਦੇ ਵਿੱਚ ਵਰਦੀਆਂ ਅਤੇ ਕਿਤਾਬਾਂ ਲੈ ਕੇ ਜਾਂਦੇ ਹਨ ਤਾਂ ਜਨਰਲ ਭਾਈਚਾਰੇ ਦੇ ਲਈ ਇੱਕ ਸਮੱਸਿਆ ਪੈਦਾ ਹੋ ਜਾਂਦੀ ਹੈ ਕਿ ਕੱਲ੍ਹ ਨੂੰ ਮੈਂ ਆਪਣੇ ਬੱਚੇ ਨੂੰ, ਆਪਣੇ ਲਾਡਲੇ ਨੂੰ ਕਿਤਾਬ ਕਿੱਥੋਂ ਲੈ ਕੇ ਦੇਣੀ ਹੈ, ਵਰਦੀ ਕਿੱਥੋਂ ਲੈ ਕੇ ਦੇਣੀ ਹੈ? ਅਸੀਂ ਅਕਸਰ ਕਿਹਾ ਕਰਦੇ ਸੀ ਕਿ ਜੇਕਰ ਅਜਿਹੀਆਂ ਚੀਜ਼ਾਂ ਦੇਣੀਆਂ ਹਨ ਤਾਂ ਸਰਕਾਰ ਨੂੰ 10/15 ਬੱਚਿਆਂ ਨਾਲ ਕੋਈ ਫਰਕ ਨਹੀਂ ਪੈਂਦਾ। ਸਕੂਲ ਦੇ ਵਿੱਚ ਇਕੁਐਲਿਟੀ ਕਰਕੇ ਤੁਸੀਂ ਕਿਤਾਬਾਂ ਵੀ ਸਾਰਿਆਂ ਨੂੰ ਦੇ ਦਿਆ ਕਰੋ, ਵਰਦੀਆਂ ਵੀ ਸਾਰਿਆਂ ਨੂੰ ਦੇ ਦਿਆ ਕਰੋ ਤਾਂ ਕਿ ਪਹਿਲੀ ਜਮਾਤ ਤੋਂ ਲੈ ਕੇ ਹੀ ਬੱਚਿਆਂ ਦੇ ਮਨਾਂ ਦੇ ਵਿੱਚ ਕੋਈ ਜਾਤ ਪਾਤ ਦਾ ਭੇਦ ਨਾ ਹੋਵੇ, ਜੋ ਸਾਡੇ ਸੀ.ਐਮ. ਸਾਹਿਬ ਨੇ ਸੀ. ਐਮ. ਸਕਾਲਰਸ਼ਿਪ ਸਕੀਮ ਦੀ ਪਹਿਲ ਕੀਤੀ ਹੈ, ਇਹ ਸਭ ਤੋਂ ਵੱਡੀ ਪਹਿਲ ਕਦਮੀ ਹੈ, ਜਿਸ ਦੇ ਵਿੱਚ ਸਾਡੇ ਜਨਰਲ ਵਰਗ ਦੇ ਬੱਚਿਆਂ ਨੂੰ ਲਗਦਾ ਹੁੰਦਾ ਸੀ ਕਿ ਸਰਕਾਰ ਕਿਸ ਹਾਲ ਦੇ ਵਿੱਚ ਸਾਡਾ ਹੱਥ ਫੜੇਗੀ, ਇਹ ਬਹੁਤ ਵੱਡੀ ਸਾਡੇ ਵਿੱਤ ਮੰਤਰੀ ਸਾਹਿਬ ਦੀ ਦੇਣ ਹੈ।

ਆਮ ਆਦਮੀ ਪਾਰਟੀ ਦੀ ਸਰਕਾਰ ਸਿਹਤ, ਸਿੱਖਿਆ ਅਤੇ ਗੁੱਡ ਗਵਰਨੈਂਸ ਦੀ ਪਹਿਲ ਕਦਮੀ ਦੇ ਨਾਲ ਅੱਗੇ ਵੱਧ ਰਹੀ ਹੈ। 15 ਅਗਸਤ ਨੂੰ ਜਦੋਂ ਸਾਡੇ 75 ਮੁਹੱਲਾ ਕਲੀਨਿਕ ਸ਼ੁਰੂ ਹੋਣਗੇ ਅਤੇ ਨਾਲ ਹੀ ਜਿਹੜੀ ਫਰਿਸ਼ਤਾ ਸਕੀਮ ਸਾਡੇ ਐਫ.ਐਮ ਸਾਹਿਬ ਲੈ ਕੇ ਆਏ ਹਨ, ਇਸ ਦੇ ਨਾਲ ਸਭ ਤੋਂ ਪਹਿਲਾ ਆਸਰਾ ਉਨ੍ਹਾਂ ਲੋਕਾਂ ਨੂੰ ਹੋਵੇਗਾ ਜਿਹੜੇ ਸੜਕ ਹਾਦਸਿਆਂ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਜ਼ਖਮੀ ਹਾਲਤ ਦੇ ਵਿੱਚ ਸੜਕ ਤੇ ਪਏ ਹੁੰਦੇ ਹਨ। ਕਈਆਂ ਦੇ ਨਾਲ ਤਾਂ ਛੋਟੇ ਬੱਚੇ ਹੁੰਦੇ ਹਨ ਅਤੇ ਕਈਆਂ ਦੇ ਨਾਲ ਲੇਡੀਜ਼

ਹੁੰਦੀਆਂ ਹਨ, ਜਿਨ੍ਹਾਂ ਨੂੰ ਡਰਾਈਵਿੰਗ ਨਹੀਂ ਆਉਂਦੀ ਹੁੰਦੀ। ਲੋਕ ਡਰਦੇ ਹੁੰਦੇ ਸਨ ਕਿ ਹੁਣ ਲੈ ਕੇ ਕਿੱਥੇ ਜਾਈਏ? ਜਦੋਂ ਉਹ ਕਿਧਰੇ ਲੈ ਕੇ ਜਾਣ ਦੀ ਕੋਸ਼ਿਸ਼ ਵੀ ਕਰਦੇ ਹਨ ਤਾਂ ਅਗੋਂ ਉਨ੍ਹਾਂ ਨੂੰ ਕਾਊਂਟਰ ਤੇ ਹੀ ਪੁੱਛਿਆ ਜਾਂਦਾ ਹੈ ਕਿ ਤੂੰ ਤਾਂ ਨਹੀਂ ਮਾਰਿਆ? ਪਹਿਲਾ ਤੂੰ ਆਪਣਾ ਸਬੂਤ ਦੇ, ਕਿਧਰੇ ਤੂੰ ਤਾਂ ਨਹੀਂ ਮਾਰਿਆ? ਉਹ ਬੰਦਾ ਜਿਹੜਾ ਇਨਸਾਨੀਅਤ ਦੇ ਨਾਤੇ ਜ਼ਖਮੀ ਨੂੰ ਹਸਪਤਾਲ ਦੇ ਵਿੱਚ ਲੈ ਕੇ ਗਿਆ ਹੁੰਦਾ ਹੈ, ਜਦੋਂ ਉਸ ਨੂੰ ਅਜਿਹਾ ਸੁਣਨ ਨੂੰ ਮਿਲਦਾ ਹੈ ਤਾਂ ਉਹ ਬੜਾ ਦੁਖੀ ਹੁੰਦਾ ਹੈ ਅਤੇ ਉਸ ਨੂੰ ਆਪਣੇ ਘਰੋਂ ਵੀ ਸੁਣਨਾ ਪੈਂਦਾ ਹੈ ਕਿ ਬਈ ਤੈਨੂੰ ਕੀ ਮੁਸੀਬਤ ਸੀ, ਤੂੰ ਵੀ ਰਸਤੇ ਤੇ ਐਵੇਂ ਹੀ ਸਿਰ ਦੇਣ ਬੈਠ ਜਾਂਦਾ ਹੈ। ਤੂੰ ਵੀ ਚੁੱਪ ਕਰਕੇ ਨਿਕਲ ਸਕਦਾ ਸੀ। ਇਸ ਸਕੀਮ ਦੇ ਨਾਲ ਲੋਕਾਂ ਨੂੰ encouragement ਮਿਲੇਗੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਪੁਆਇੰਟ ਆਫ ਆਰਡਰ। ਮੈਂ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਫਰਿਸ਼ਤੇ ਸਕੀਮ ਵਧੀਆ ਹੈ ਪਰ ਬਹੁਤ ਸਾਲਾਂ ਤੋਂ ਇਹ ਕੰਮ ਬੰਦ ਹੋ ਚੁੱਕਿਆ ਹੈ ਕਿ ਡਾਕਟਰ ਪੁੱਛੇ ਕਿ ਤੂੰ patient ਨੂੰ ਕਿਉਂ ਲੈ ਕੇ ਆਇਆ ਹੈ। 10/15 ਸਾਲ ਤੋਂ ਹੁਣ ਕੋਈ ਡਾਕਟਰ ਅਜਿਹਾ ਨਹੀਂ ਪੁੱਛਦਾ। ਹੁਣ ਇਸ ਤਰ੍ਹਾਂ ਦੀ ਕੋਈ condition ਨਹੀਂ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ**: ਹੁਣ ਤੁਸੀਂ patient ਨੂੰ ਨੇੜੇ ਦੇ ਹਸਪਤਾਲ ਤੇ ਲੈ ਜਾਓ ਸਾਡੀ ਸਰਕਾਰ ਉਸ ਦੇ ਇਲਾਜ ਲਈ ਪੈਸਾ ਖਰਚ ਕਰੇਗੀ। ਇਹ ਸਕੀਮ ਭਾਵੇਂ ਪਿਛਲੇ ਸਮੇਂ ਦੇ ਵਿੱਚ ਬੰਦ ਵੀ ਹੋ ਗਈ ਹੋਵੇ, ਪਰ ਅਸੀਂ ਤੁਹਾਡੇ ਸਾਰਿਆਂ ਦੀ ਮਦਦ ਦੇ ਨਾਲ, ਇਸ ਸਕੀਮ ਨੂੰ ਦੁਬਾਰਾ ਸ਼ੁਰੂ ਕਰਕੇ ਲੋਕਾਂ ਦੀ ਬੇਟਰਮੈਂਟ ਲਈ ਤੁਰਾਂਗੇ। ਇਸ ਲਈ ਐਫ.ਐਮ. ਸਾਹਿਬ ਪੂਰੇ ਸੁਹਿਰਦ ਹਨ। ਇਸ ਤੋਂ ਬਾਅਦ ਮੈਂ ਖੇਤੀਬਾੜੀ ਦੀ ਗੱਲ ਕਰਾਂਗੀ, ਜਿਹੜੀ ਅਸੀਂ ਸਿੱਧੀ ਬਿਜਾਈ ਲੈ ਕੇ ਆਏ ਹਾਂ, ਸਾਡੇ ਸਾਥੀ ਮਨਪ੍ਰੀਤ ਸਿੰਘ ਇਆਲੀ ਜੀ ਨੇ ਦੱਸਿਆ ਕਿ ਅਸੀਂ ਖੁਦ ਸਿੱਧੀ ਬਿਜਾਈ ਕਰ ਰਹੇ ਹਾਂ, ਜਿਸ ਦੇ ਨਾਲ ਪਾਣੀ ਦਾ ਫਾਇਦਾ ਤਾਂ ਹੋਇਆ ਹੀ ਹੋਇਆ ਹੈ। ਅੱਜ ਪੰਜਾਬ ਨੂੰ ਸਭ ਤੋਂ ਵੱਡੀ ਲੋੜ ਪਾਣੀ ਦੀ ਹੈ। ਪੰਜ-ਆਬ ਭਾਵ ਪੰਜਾਂ ਦਰਿਆਵਾਂ ਦਾ ਮਾਲਕ ਪੰਜਾਬ ਦੋ/ਢਾਈ ਹੀ ਰਹਿ ਗਿਆ ਹੈ ਅਤੇ ਸਾਡੀਆਂ ਲੜਾਈਆਂ ਪਾਣੀਆਂ ਤੇ ਹੋਣ ਲੱਗ ਪਈ ਹੈ। ਇਹ ਸਾਡੇ ਵਾਸਤੇ ਇੱਕ ਸੋਚ ਦੀ ਗੱਲ ਹੈ। ਅੱਜ ਅਸੀਂ ਬੇਸ਼ਕ ਜੋ ਮਰਜ਼ੀ ਗੱਲਾਂ ਕਰੀ ਜਾਈਏ ਪਰ ਜਦੋਂ ਤੱਕ ਅਸੀਂ ਇਸ ਲਈ ਕੋਈ ਕਦਮ ਨਹੀਂ ਚੁੱਕਾਂਗੇ, ਉਦੋਂ ਤੱਕ ਕੁਝ ਨਹੀਂ ਹੋਣਾ। ਜਿਹੜਾ 21 ਕਰੋੜ ਰੁਪਿਆ ਇਸ ਤਕਨੀਕ ਨੂੰ ਸੁਧਾਰਨ ਲਈ ਇਨ੍ਹਾਂ ਨੇ ਰੱਖਿਆ ਹੈ। ਮੁੱਖ ਮੰਤਰੀ ਜੀ ਦਾ ਇਸ ਗੱਲ ਤੇ ਪਹਿਰਾ ਦੇਣਾ ਕਿ ਜੋ ਮਰਜ਼ੀ ਹੋ ਜਾਏ ਅਸੀਂ ਪਾਣੀ ਦੀ ਸੰਭਾਲ ਕਰੀਏ, ਇਸ ਚੀਜ਼ ਤੇ ਤੁਹਾਡੇ ਸਾਰਿਆਂ ਦਾ ਸਾਥ ਲੋੜੀਂਦਾ ਹੈ।

**12.45/ਜਸਪਾਲ/28.6.22/ਰਜਨੀਸ਼**

ਆਓ ਆਪਾਂ ਰਲ ਕੇ ਹੁੰਗਾਰਾ ਮਾਰਦੇ ਹਾਂ ਤਾਂ ਕਿ ਆਪਾਂ ਵੱਧ ਤੋਂ ਵੱਧ ਇਸ ਚੀਜ਼ ਵੱਲ ਤੁਰੀਏ। ਐਫ.ਐਮ.ਸਾਹਿਬ ਦਾ ਧੰਨਵਾਦ ਕਿ ਜਿਹੜੀਆਂ ਸਰਕਾਰਾਂ ਅਖੀਰ ਵਿਚ ਕਰਦੀਆਂ ਸੀ ਉਹ ਸਟਾਰਟਿੰਗ ਵਿਚ ਕਰ ਦਿੱਤਾ।

ਕੱਚੇ ਪੱਕੇ ਮੁਲਾਜ਼ਮਾਂ ਲਈ ਫੰਡ ਰੱਖਣਾ, 36000 ਮੁਲਾਜ਼ਮ ਪੱਕੇ ਕਰਨ ਦੀ ਪਹਿਲ ਤੇ 714 ਕਰੋੜ ਰੱਖਿਆ। ਅਕਸਰ ਹੋਇਆ ਕਰਦਾ ਸੀ ਕਿ ਆਪਾਂ ਸਕੀਮਾਂ ਰੱਖ ਲੈਂਦੇ ਸੀ ਲੇਕਿਨ ਜਦੋਂ ਤੱਕ ਕਿਸੇ ਸਕੀਮ ਨੂੰ ਬਜਟ ਐਲੋਕੇਸ਼ਨ ਨਹੀਂ ਹੋਵੇਗੀ, ਸਾਨੂੰ ਵੀ ਪਤਾ ਹੈ ਕਿ ਮਹਿਜ਼ ਉਸ ਕਿਤਾਬ ਵਿਚ ਕੋਈ ਫਾਇਦਾ ਨਹੀਂ ਹੈ। ਮੈਂ ਕਿਸੇ ਨੂੰ ਕੁਝ ਨਹੀਂ ਕਹਾਂਗੀ ਪਰ ਇਹ ਜ਼ਰੂਰ ਹੈ ਕਿ ਸਾਡੇ ਸਾਥੀ ਰਾਜਾ ਵੜਿੰਗ ਜੀ ਨੇ ਮੰਤਰੀ ਸਾਹਿਬ ਤੋਂ ਪੁੱਛਿਆ ਸੀ ਕਿ ਕੋਈ ਅਜਿਹਾ ਸੁਝਾਅ ਦੱਸੋ ਜਿਹੜਾ ਵਪਾਰੀਆਂ ਨੇ ਦਿੱਤਾ ਹੋਵੇ ਜਾਂ ਹੋਰ ਹੋਵੇ ਤੇ ਉਸ ਨੂੰ ਬਜਟ ਦੇ ਵਿਚ ਸ਼ਾਮਲ ਕੀਤਾ । ਲੁਧਿਆਣਾ ਦੇ ਵਿਚ ਡੀ.ਸੀ. ਸਾਹਿਬ ਦੀ ਅਗਵਾਈ ਵਿੱਚ ਵਪਾਰੀ ਵਰਗ ਨਾਲ ਮੀਟਿੰਗ ਐਫ.ਐਮ.ਸਾਹਿਬ ਕਰ ਰਹੇ ਸੀ ਤਾਂ ਮੈਂ ਉਥੇ ਹਾਜ਼ਰ ਸੀ, ਉਸ ਜਗ੍ਹਾ ਤੇ ਸ਼ਾਇਦ ਕੋਈ ਸਰਬਜੀਤ ਸਿੰਘ ਨਾਂ ਦਾ ਵਪਾਰੀ ਹੈ ਉਨ੍ਹਾਂ ਦਾ ਨਾਂ ਤੁਹਾਨੂੰ ਦੱਸ ਦਿਆਂਗੀ। ਉਨ੍ਹਾਂ ਨੇ ਸੁਝਾਅ ਦਿੱਤਾ ਸੀ ਕਿ ਅਕਸਰ ਵਪਾਰੀ ਵਰਗ ਦੀਆਂ ਸਕੀਮਾਂ ਬਣਦੀਆਂ ਹਨ ਪਰ ਤੁਸੀਂ ਉਪਰ ਹੀ ਬਣਾ ਲੈਂਦੇ ਹੋ, ਤੁਸੀਂ ਇੱਕ ਸਾਡੇ ਵਪਾਰੀ ਵਰਗ ਦਾ ਗਠਨ ਕਰੋ ਜਿਸ ਨਾਲ ਅਸੀਂ ਆਪਣੀਆਂ ਸਮੱਸਿਆਵਾਂ ਬਾਰੇ ਆਪਣੇ ਸੁਝਾਅ ਆਪ ਕਰੀਏ, ਉਸ ਚੀਜ਼ ਦੀ ਪਹਿਲ ਕਦਮੀ ਕਰਦੇ ਹੋਏ ਸਾਡੇ ਐਫ.ਐਮ.ਸਾਹਿਬ ਨੇ ਵਪਾਰੀਆਂ ਦਾ ਇਕ ਕਮਿਸ਼ਨ ਗਠਿਨ ਕਰਨ ਦੀ ਪਹਿਲੀ ਕੋਸ਼ਿਸ਼ ਹੈ ਕਿ ਜਦੋਂ ਇੱਕ ਅਜਿਹਾ ਬੰਦਾ ਆਪਣੀਆਂ ਸਮੱਸਿਆਵਾਂ ਦੇ ਹੱਲ ਤੇ ਦੱਸਣ ਲਈ ਖੁਦ ਬੈਠੇਗਾ ਤਾਂ ਮੈਨੂੰ ਲੱਗਦਾ ਹੈ ਕਿ ਸਭ ਤੋਂ ਵਧੀਆ ਹੱਲ ਉਹ ਖੁਦ ਹੀ ਕਰ ਸਕਦਾ ਹੁੰਦਾ ਹੈ । ਸਭ ਤੋਂ ਪਹਿਲੀ ਗਰੰਟੀ ਤੇ ਪਹਿਲਾ ਵਾਅਦਾ ਜਿਹੜਾ ਐਫ.ਐਮ.ਸਾਹਿਬ ਨੇ ਸਾਡਾ ਸਿਰ ਉਚਾ ਕੀਤਾ ਹੈ ਉਹ ਬਿਜਲੀ ਗਰੰਟੀ ਹੈ। ਬਿਜਲੀ ਗਰੰਟੀ 1 ਜੁਲਾਈ ਤੋਂ ਲੋਕਾਂ ਨੂੰ ਮਿਲਣ ਜਾ ਰਹੀ ਹੈ ਤੇ ਇਸ ਗਰੰਟੀ ਦੇ ਨਾਲ ਬਹੁਤ ਸਾਰੇ ਡੋਮੈਸਟਿਕ ਏਰੀਏ ਨੂੰ ਬੜਾ ਫਾਇਦਾ ਮਿਲੇਗਾ ।

ਇਸ ਦੇ ਨਾਲ ਹੀ ਐਫ.ਐਮ.ਸਾਹਿਬ ਦੀ ਇੱਕ ਬਹੁਤ ਵੱਡੀ ਗੱਲ ਹੈ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਹੁਣ ਗੱਲ ਆ ਗਈ ਖਰਚਿਆਂ ਤੋਂ ਬਾਅਦ ਆਮਦਨ ਦੀ। ਇਨ੍ਹਾਂ ਨੇ ਇੱਕ ਪੈਨਸ਼ਨ ਇੱਕ ਵਿਧਾਇਕ ਲਾਗੂ ਕਰਕੇ 19 ਕਰੋੜ 53 ਲੱਖ ਰੁਪਏ ਦਾ ਬਜਟ ਵਿਚ ਵਾਧਾ ਕਰ ਸਕਦੇ ਹਾਂ। ਦੇਖੋ, ਇੱਕ ਗੱਲ ਜ਼ਰੂਰ ਹੈ, ਇਸ ਗੱਲ ਦਾ ਆਪਾਂ ਸਾਰਿਆਂ ਨੂੰ ਪਤਾ ਹੈ ਕਿ ਪੰਜਾਬ ਕਿਸ ਹਾਲਾਤ ਵਿਚ ਖੜ੍ਹਾ ਹੈ, ਆਪਾਂ ਕਿਥੇ ਖੜ੍ਹੇ ਹਾਂ, ਪਰ ਨਾਲ ਦੀ ਨਾਲ ਠੀਕ ਹੈ, ਆਪਾਂ ਨੂੰ ਜਦੋਂ ਵੀ ਕੋਈ ਲੈ ਕੇ ਆਵਾਂਗੇ, ਆਪਾਂ ਐਫ.ਐਮ. ਨੂੰ ਆਪਣਾ ਬੱਚਾ,

ਆਪਣਾ ਭਰਾ ਸਮਝ ਕੇ ਸੁਝਾਅ ਦੇਈਏ ਕਿ ਇਥੋਂ ਸਾਨੂੰ ਪੈਸਾ ਬਚ ਸਕਦਾ ਹੈ, ਆਪਾਂ ਇਥੇ ਕੰਮ ਕਰੀਏ, ਉਸ ਸੁਝਾਅ ਲਈ ਪੋਰਟਲ ਖੁਲ੍ਹਾ ਹੈ, ਜਦੋਂ ਮਰਜ਼ੀ ਕੋਈ ਸੁਝਾਅ ਦੇ ਸਕਦਾ ਹੈ। ਹੁਣ ਅਸੀਂ ਬੂੰਦ ਬੂੰਦ ਨਾਲ ਖਜ਼ਾਨਾ ਭਰਾਂਗੇ ਤਾਂ ਇਹ ਸਿਰਫ ਉਸੇ ਆਸ ਤੇ ਉਸੇ ਮਨਸ਼ਾ ਨਾਲ ਭਰਾਂਗੇ ਕਿ ਪਿਛਲੇ ਖਜ਼ਾਨਾ ਮੰਤਰੀ ਜੀ ਇਕੋ ਹੀ ਗੱਲ ਕਹਿੰਦੇ ਹੁੰਦੇ ਸੀ ਕਿ ਮੈਂ ਬਜਟ ਸਾਰਾ ਲੈ ਕੇ ਆਵਾਂਗਾ, ਗੱਲ ਮੈਂ ਸਾਰੀ ਕਰਾਂਗਾ ਪਰ ਖਜ਼ਾਨਾ ਤਾਂ ਖਾਲੀ ਹੈ। ਖਜ਼ਾਨਾ ਖਾਲੀ ਆਪਾਂ ਸਾਰਿਆਂ ਨੂੰ ਰਲ ਕੇ ਭਰਨਾ ਪੈਣਾ ਹੈ।

ਇਸ ਕਰਕੇ ਜਿਹੜੀ ਗੱਲ ਸੁਚੱਜੇ ਰਾਜ ਪ੍ਰਬੰਧ ਸੁਰੱਖਿਆ ਸਾਈਬਰ ਕਰਾਈਮ ਦੇ ਵਿੱਚ ਜੋ ਵੱਧ ਰਿਹਾ ਕਰਾਈਮ ਹੈ ਉਸ ਦੇ ਵਿੱਚ ਪੰਜਾਬ ਪੁਲਿਸ ਨੂੰ ਅਪਗਰੇਡ ਤੇ ਅੱਪਡੇਟ ਕਰਨਾ। ਸਾਡੇ ਸਾਹਮਣੇ ਮੈਂਬਰ ਸਾਹਿਬ ਬੈਠੇ ਹਨ, ਉਹ ਸਾਡੇ ਪਹਿਲਾਂ ਹੋਮ ਮਨਿਸਟਰ ਸਾਹਿਬ ਰਹੇ ਹਨ। ਅਕਸਰ ਪੁਲਿਸ ਨੂੰ ਦਰਪੇਸ਼ ਪ੍ਰਾਬਲਮਜ਼ ਜਿਹੜੀਆਂ ਆਉਂਦੀਆਂ ਹਨ, ਜਦੋਂ ਤੱਕ ਅਸੀਂ ਉਨ੍ਹਾਂ ਦਾ ਹੱਲ ਨਹੀਂ ਕੱਢਾਂਗੇ, ਜਦੋਂ ਤੱਕ ਉਨ੍ਹਾਂ ਨੂੰ ਬੈਠਣ ਦੀ, ਉਨ੍ਹਾਂ ਨੂੰ ਚੱਲਣ ਦੀ, ਉਨ੍ਹਾਂ ਨੂੰ ਅੱਪਗਰੇਡ ਜਾਂ ਅੱਪਡੇਟ ਕਰਨ ਦੇ ਸਾਧਨ ਨਹੀਂ ਮਿਲਣਗੇ ਉਦੋਂ ਤੱਕ ਉਹ ਵੀ ਵਿਚਾਰੇ ਉਤਨੇ ਹੀ ਅਧੂਰੇ ਹਨ, ਕਈ ਵਾਰੀ ਸਮੱਸਿਆ ਆਉਂਦੀ ਹੈ। ਆਪਾਂ ਸਾਰਿਆਂ ਨੂੰ ਪਤਾ ਹੈ ਕਿ ਆਧੁਨਿਕੀਕਰਨ ਲਈ 108 ਕਰੋੜ ਤੇ ਸਾਈਬਰ ਕਰਾਈਮ ਰੋਕਣ ਲਈ 20 ਕਰੋੜ ਰੱਖਿਆ ਹੈ। ਸਭ ਤੋਂ ਵੱਡੀ ਗੱਲ ਹੈ ਕਿ ਜਿਹੜੀ ਮਹਿਲਾ ਮਿੱਤਰ ਲਈ ਪੰਜ ਕਰੋੜ ਰੁਪਿਆ ਰੱਖਿਆ ਹੈ ਕਿਉਂਕਿ ਅਕਸਰ ਅੱਜਕੱਲ੍ਹ ਛੋਟੀਆਂ ਛੋਟੀਆਂ ਗੱਲਾਂ ਦੇ ਕਾਰਨ ਸਾਡੀਆਂ ਬੀਬੀਆਂ, ਭੈਣਾਂ, ਬੱਚੀਆਂ ਥਾਣਿਆਂ ਵਿਚ ਜਾਂਦੀਆਂ ਹਨ ਤਾਂ ਉਥੇ ਉਨ੍ਹਾਂ ਨੂੰ ਬੈਠ ਕੇ ਕੋਈ ਗੱਲ ਸੁਣਨ ਲਈ ਕੋਈ ਜਗ੍ਹਾ ਹੀ ਮਿਲ ਜਾਵੇ ਤਾਂ ਮੈਨੂੰ ਲੱਗਦਾ ਹੈ ਕਿ ਇਸ ਚੀਜ਼ ਦਾ ਹੱਲ ਕੱਢਿਆ ਜਾ ਸਕਦਾ ਹੈ।

ਮੈਂ ਐਫ.ਐਮ.ਸਾਹਿਬ ਦਾ ਧੰਨਵਾਦ ਕਰਦੀ ਹਾਂ ਕਿ ਜਿਨ੍ਹਾਂ ਨੇ ਆਟਾ ਦਾਲ ਸਕੀਮ ਦੀ ਡੋਰ ਸਟੈਪ ਡਿਲਿਵਰੀ ਚਲਾਈ ਹੈ, ਕਿਉਂਕਿ ਕਿਸੇ ਟਾਈਮ ਇੱਕ ਸਮੱਸਿਆ ਹੈ, ਸਾਰੇ ਜਣਿਆਂ ਨੇ ਇਹ ਕੋਈ ਜ਼ਰੂਰੀ ਨਹੀਂ, ਇਸਦੇ ਨਾਲ ਇਹ ਫੈਸਿਲਟੀ ਰੱਖੀ ਗਈ ਹੈ ਕਿ ਜਿਹੜਾ ਉਹ ਲੈਣਾ ਚਾਹੁੰਦੇ ਹਨ ਉਹ ਲੈ ਲੈਣ, ਜਿਹੜਾ ਨਹੀਂ ਲੈ ਸਕਦਾ ਨਾ ਲਵੇ। ਹੁਣ ਇਸ ਦੇ ਵਿੱਚ ਇਨ੍ਹਾਂ ਦੀ ਮੁੱਖ ਮੰਤਰੀ ਸਾਹਿਬ ਦੀ ਦੂਰਅੰਦੇਸ਼ੀ ਹੈ ਕਿਉਂਕਿ

ਬ.ਕ./ਐਮ./28.6.22/12.50

ਕਈ ਘਰਾਂ ਵਿੱਚ ਸਿਰਫ ਬਜ਼ੁਰਗ ਰਹਿ ਗਏ ਹਨ। ਉਨ੍ਹਾਂ ਬਜ਼ੁਰਗਾਂ ਨੂੰ ਰਾਸ਼ਣ ਡਿਪੂ ਤੱਕ ਆਉਣ ਵਿੱਚ ਪ੍ਰਾਬਲਮ ਹੈ, ਉਹ ਫੋਨ ਕਰਕੇ ਆਪਣੇ ਕੋਲ ਆਟਾ-ਦਾਲ ਮੰਗਾ ਸਕਣ। ਇਹ ਤਕਲੀਫ ਉਸੇ ਨੂੰ ਪਤਾ ਹੈ, ਜਿਸ

ਨੇ ਗਰਾਊਂਡ ਤੇ ਇਸ ਨੂੰ ਦੇਖਿਆ ਹੋਵੇ। ਬੇਸ਼ੱਕ ਇਸ ਵਿੱਚ ਆਪਸ਼ਨ ਹੈ ਅਤੇ ਆਪਣੇ ਹਿਸਾਬ ਨਾਲ ਹਰ ਕੋਈ ਉਵੇਂ ਕਰ ਸਕਦਾ ਹੈ।

ਸਭ ਤੋਂ ਵੱਡਾ ਮਾਣ ਜਿਹੜਾ ਮੈਂ ਮਹਿਸੂਸ ਕਰਦੀ ਹਾਂ ਅਤੇ ਆਪਾਂ ਸਾਰੇ ਵੀ ਮਹਿਸੂਸ ਕਰਦੇ ਹਾਂ, ਫੌਜ ਵਿੱਚ ਜਦੋਂ ਕੋਈ ਸ਼ਹੀਦ ਹੁੰਦਾ ਹੈ ਤਾਂ ਉਸ ਵਾਸਤੇ ਇਕ ਕਰੋੜ ਰੁਪਿਆ, ਉਸ ਦੀਆਂ ਅੰਤਿਮ ਰਸਮਾਂ ਤੱਕ ਉਸ ਦੇ ਘਰ ਪਹੁੰਚਾਉਣਾ ਹੈ। ਬੇਸ਼ੱਕ ਘਰ ਦੇ ਜੀਅ ਦੀ ਕਮੀ ਕੋਈ ਵੀ ਅਮਾਊਂਟ ਪੂਰੀ ਨਹੀਂ ਕਰ ਸਕਦੀ, ਉਹ ਜਿੰਨੇ ਮਰਜ਼ੀ ਕਰੋੜ ਹੋ ਜਾਣ ਪਰ ਜਿਹੜੇ ਪਿੱਛੇ ਰਹਿ ਗਏ ਹਨ, ਘੱਟੋ ਘੱਟ ਉਨ੍ਹਾਂ ਵਾਸਤੇ ਇਹ ਆਸਰਾ ਹੈ ਕਿ ਸਾਡੇ ਕੋਲ ਰੋਟੀ-ਪਾਣੀ ਦਾ ਪ੍ਰਬੰਧ ਹੋਵੇਗਾ। ਮੈਂ ਅੱਗੇ ਵੀ ਕਈ ਵਾਰੀ ਇਹ ਗੱਲ ਕੀਤੀ ਹੈ ਕਿ ਫੌਜ ਵਿੱਚ ਸ਼ਹੀਦ ਹੋਇਆਂ ਨੂੰ 15 ਅਗਸਤ ਅਤੇ 26 ਜਨਵਰੀ ਨੂੰ ਆਪਾਂ ਇਕ ਲੋਈ ਦੇ ਕੇ ਸਨਮਾਨ ਕਰਦੇ ਹਾਂ ਪਰ ਜਦੋਂ ਦੀਵਾਲੀ ਅਤੇ ਦੁਸਹਿਰਾ ਆਉਂਦਾ ਹੈ ਤਾਂ ਉਨ੍ਹਾਂ ਦੇ ਜਵਾਕ ਵੀ ਸਾਨੂੰ ਉਡੀਕਦੇ ਹਨ।(ਆਪੋਜ਼ੀਸ਼ਨ ਬੈਂਚਿਜ਼ ਵਲੋਂ ਥੰਪਿੰਗ) ਆਪਾਂ 117 ਜਣੇ ਹਾਂ, ਆਪਣੇ ਹਲਕੇ ਵਿੱਚ ਅਜਿਹੇ ਥੋੜ੍ਹੇ ਥੋੜ੍ਹੇ ਹੋਣਗੇ, ਆਪਾਂ ਉਨ੍ਹਾਂ ਨੂੰ ਆਪਣੇ ਬੱਚੇ ਮੰਨ ਕੇ, ਆਪਣੇ ਪੁੱਤਰ-ਧੀਆਂ ਸਮਝ ਕੇ ਅਟੈਂਡ ਕਰ ਲਈਏ ਤਾਂ ਮੈਨੂੰ ਲਗਦਾ ਹੈ ਕਿ ਜਦੋਂ ਉਨ੍ਹਾਂ ਦੇ ਬੱਚੇ ਪੁੱਛਦੇ ਹਨ ਕਿ ਪਾਪਾ ਫੌਜ ਲਈ ਕਿਉਂ ਸ਼ਹੀਦ ਹੋਏ? ਉਹ ਮਾਣ ਮਹਿਸੂਸ ਕਰਨਗੇ ਕਿ ਪਾਪਾ ਫੌਜ ਵਿੱਚ ਕਿਉਂ ਸ਼ਹੀਦ ਹੋਏ। ਸਾਡੇ ਘਰਾਂ ਵਿੱਚ ਵੀ ਕੋਈ ਆਉਂਦਾ ਹੈ, ਆਪਾਂ 10 ਰਿਸ਼ਤੇਦਾਰਾਂ ਨੂੰ ਜਾਂ 20 ਰਿਸ਼ਤੇਦਾਰਾਂ ਨੂੰ ਦੀਵਾਲੀ ਜਾਂ ਦੁਸਹਿਰਾ ਦੇਣ ਜਾਂਦੇ ਹਾਂ, ਮੇਰੀ ਸਾਰੇ ਹਾਊਸ ਨੂੰ ਬੇਨਤੀ ਹੈ ਅਤੇ ਮੈਂ ਇਹ ਬਜਟ ਵਿੱਚ ਵੀ ਕਰਵਾਉਣਾ ਚਾਹੁੰਦੀ ਹਾਂ ਕਿ ਆਪਾਂ ਇਸ ਵਿੱਚ 10 ਜਾਂ 20 ਅਜਿਹੇ ਸ਼ਹੀਦਾਂ ਦੇ ਪਰਿਵਾਰਾਂ ਨੂੰ ਵੀ ਐਡ ਕਰ ਲਈਏ, ਉਸ ਨਾਲ ਸਾਡੇ ਆਪਣਿਆਂ ਨੂੰ ਮਾਣ ਮਹਿਸੂਸ ਹੋਵੇਗਾ।(ਆਪੋਜ਼ੀਸ਼ਨ ਬੈਂਚਿਜ਼ ਵਲੋਂ ਥੰਪਿੰਗ)

ਸਪੀਕਰ ਸਾਹਿਬ, ਪਿਛਲੀ ਵਾਰ ਬਜਟ ਵਿੱਚ ਮਾਤਾ ਤ੍ਰਿਪਤਾ ਸਕੀਮ ਆਈ ਸੀ ਅਤੇ ਮੈਂ ਉਸ ਸਮੇਂ ਵੀ ਕਿਹਾ ਸੀ ਕਿ ਬਜਟ ਵਿੱਚ ਇਸ ਵਾਸਤੇ ਅਮਾਊਂਟ ਨਹੀਂ ਰੱਖੀ ਗਈ। ਹੁਣ ਇਸ ਵਾਰ 46 ਕਰੋੜ ਰੁਪਿਆ ਰੱਖੀ ਗਈ ਹੈ, ਅਸ਼ੀਰਵਾਦ ਸਕੀਮ ਅਧੀਨ 51,000 ਰੁਪਏ ਹਨ। ਮੈਨੂੰ ਲਗਦਾ ਹੈ ਕਿ ਇਸ ਵਾਰ ਬਜਟ ਐਲੋਕੇਸ਼ਨ ਵਿੱਚ ਹਰ ਵਰਗ 100% ਨਹੀਂ ਤਾਂ 99% ਖੁਸ਼ ਹੈ ਕਿਉਂਕਿ ਕਿਤੇ ਨਾ ਕਿਤੇ ਉਨ੍ਹਾਂ ਦੀਆਂ ਜ਼ਰੂਰਤਾਂ ਅਤੇ ਆਸਾਂ ਨੂੰ ਬੂਰ ਪਿਆ ਹੈ।

ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਨੇ ਨਵੇਂ ਘਰਾਂ ਨੂੰ ਬਣਾਉਣ ਵਾਸਤੇ ਜੋ ਪੈਸਾ ਰੱਖਿਆ ਹੈ, ਸਾਰਿਆਂ ਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਕਈ ਲੋਕ ਬਰਸਾਤ ਦੇਖ ਕੇ ਡਰਨ ਲੱਗ ਜਾਂਦੇ ਹਨ ਕਿ ਕਮਰੇ ਵਿੱਚ ਵੜਾਂਗੇ ਅਤੇ ਕਿਤੇ ਅਜਿਹਾ ਨਾ ਹੋਵੇ ਛੱਤ ਹੀ ਸਾਡੇ ਉੱਪਰ ਡਿੱਗ ਜਾਵੇ। ਕਈ ਵਾਰ ਅਜਿਹੀਆਂ

ਖਬਰਾਂ ਵੀ ਆਉਂਦੀਆਂ ਹਨ। ਮੁੱਖ ਮੰਤਰੀ ਸਾਹਿਬ ਅਤੇ ਐਫ.ਐਮ ਸਾਹਿਬ ਨੇ ਅਜਿਹੇ ਲੋਕਾਂ ਦਾ ਪੁੱਤਰ ਬਣ ਕੇ, ਭਰਾ ਬਣ ਕੇ, ਬੱਚਾ ਬਣ ਕੇ ਇਸ ਦਰਦ ਨੂੰ ਮਹਿਸੂਸ ਕੀਤਾ ਹੈ ਅਤੇ ਇਸ ਵਾਸਤੇ ਬਜਟ ਵਿੱਚ ਅਮਾਊਂਟ ਰੱਖੀ ਹੈ। ਸੋ, ਆਪਾਂ ਸਾਰੇ ਜਣੇ ਜ਼ਰੂਰਤਮੰਦਾਂ ਤੱਕ ਚੀਜ਼ ਪਹੁੰਚਾਈਏ। ਜਿੱਥੇ ਆਪਾਂ ਨੂੰ ਲਗਦਾ ਹੈ ਕਿ ਫਲਾਣੀ ਚੀਜ਼ ਬਿਨਾ ਸਰ ਸਕਦਾ ਹੈ ਅਤੇ ਫਲਾਣੇ ਨੂੰ ਇਸ ਚੀਜ਼ ਦੀ ਜ਼ਰੂਰਤ ਪਹਿਲਾਂ ਹੈ, ਐਫ.ਐਮ ਸਾਹਿਬ ਨਾਲ ਰਲ ਕੇ ਉਸ ਜਗ੍ਹਾ ਤੇ ਬਜਟ ਪਹੁੰਚਾਈਏ, ਜਿੱਥੇ ਕਿਸੇ ਨੂੰ ਇਹ ਡਰ ਨਾ ਰਹੇ ਕਿ ਮੈਂ ਬਰਸਾਤ ਵੇਲੇ ਮੈਂ ਬੱਚਿਆਂ ਨੂੰ ਘਰ ਅੰਦਰ ਵਾੜ ਤਾਂ ਲਵਾਂ ਪਰ ਕਿਤੇ ਘਰ ਉੱਪਰ ਨਾ ਗਿਰ ਜਾਵੇ। ਇਸ ਗੱਲ ਦਾ ਧਿਆਨ ਜ਼ਰੂਰ ਰੱਖਿਆ ਜਾਵੇ।

ਸਪੀਕਰ ਸਾਹਿਬ, ਆਮ ਆਦਮੀ ਪਾਰਟੀ ਗੁੱਡ ਗਵਰਨੈਂਸ ਦੇਣ ਆਈ ਹੈ ਅਤੇ ਦੇ ਕੇ ਰਹੇਗੀ। ਇਸ ਲਈ ਆਪਣਾ ਪਹਿਲਾ ਬਜਟ, ਜਨਤਾ ਦਾ ਬਜਟ, ਲੋਕਾਂ ਨਾਲ ਸਲਾਹ ਕਰਕੇ ਇਸ ਦਾ ਪਹਿਲਾ ਸਬੂਤ ਦੇ ਦਿੱਤਾ ਹੈ ਅਤੇ ਜੇ ਪਰਮਾਤਮਾ ਨੇ ਚਾਹਿਆ ਤਾਂ ਸਾਡੇ ਹੱਥਾਂ ਵਿੱਚ ਕਲਮਾਂ ਦੇ ਕੇ ਸਾਡੇ ਤੋਂ ਹੋਰ ਵੀ ਵਧੀਆ ਕੰਮ ਕਰਵਾਉਣਗੇ। ਤੁਹਾਡਾ ਬਹੁਤ ਬਹੁਤ ਧੰਨਵਾਦ।(ਥੰਪਿੰਗ)

**ਮਾਨਯੋਗ ਸਪੀਕਰ** : ਧੰਨਵਾਦ, ਬੀਬਾ ਜੀ। ਸਰਦਾਰ ਹਰਜੋਤ ਸਿੰਘ ਬੈਂਸ, ਮੰਤਰੀ ਜੀ, ਤੁਹਾਡੇ ਵੱਲ ਬੜੇ ਪ੍ਰਸ਼ਨ ਹੋਏ ਹਨ ਅਤੇ ਮੇਰਾ ਧਰਮ ਹੈ ਕਿ ਆਪੋਜ਼ੀਸ਼ਨ ਨੇ ਜਿਹੜੇ ਪ੍ਰਸ਼ਨ ਕੀਤੇ ਹਨ, ਉਨ੍ਹਾਂ ਦਾ ਤੁਸੀਂ ਜਵਾਬ ਦਿਓਗੇ।

**ਕਾਨੂੰਨੀ ਤੇ ਵਿਧਾਨਕ ਮਾਮਲੇ ਮੰਤਰੀ (ਸਰਦਾਰ ਹਰਜੋਤ ਸਿੰਘ ਬੈਂਸ)** : ਆਨਰੇਬਲ ਸਪੀਕਰ ਸਾਹਿਬ, ਸਮਾਂ ਬਹੁਤ ਥੋੜ੍ਹਾ ਰਹਿ ਗਿਆ ਹੈ ਅਤੇ ਮੈਂ ਕਾਫੀ ਤਿਆਰੀ ਕਰਕੇ ਆਇਆ ਸੀ। ਮੈਂ ਪਹਿਲੀ ਵਾਰ ਬੋਲ ਰਿਹਾ ਹਾਂ ਅਤੇ ਤਿਆਰੀ ਵੀ ਕਰਕੇ ਆਇਆ ਹਾਂ। ਮੈਂ ਤੁਹਾਡਾ, ਗੁਰੂ ਸਾਹਿਬ ਦਾ ਅਤੇ ਆਪਣੇ ਹਲਕੇ ਵਾਲਿਆਂ ਦਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ** : ਮੰਤਰੀ ਜੀ, ਇਕ ਮਿੰਟ। ਜਦੋਂ ਕੋਈ ਮੈਂਬਰ ਪਹਿਲੀ ਵਾਰ ਬੋਲਦਾ ਹੈ ਤਾਂ ਇਹ ਕਸਟਮ ਹੈ ਕਿ ਉਸ ਨੂੰ ਇੰਟ੍ਰਰੱਪਟ ਨਹੀਂ ਕੀਤਾ ਜਾਂਦਾ। ਸੋ ਕਿਰਪਾ ਕਰਕੇ ਆਪਾਂ ਮੰਤਰੀ ਜੀ ਨੂੰ without interruption ਬੋਲਣ ਦੇਈਏ।

28.6.2022 ਕਰਮਜੀਤ ਕੌਰ,ਮੋਨਿਕਾ ਸ਼ਰਮਾ 12.55

(ਅਵਾਜ਼ਾਂ: ਠੀਕ ਹੈ ਜੀ।)

**ਕਾਨੂੰਨੀ ਤੇ ਵਿਧਾਨਕ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਸਭ ਤੋਂ 5-7 ਮਿੰਟ ਦਾ ਸਮਾਂ ਲੈਣਾ ਚਾਹਾਂਗਾ ਜੀ। ਮੈਂ ਬਜਟ ਤੇ ਬੋਲ ਰਿਹਾ ਹਾਂ। ਸਪੀਕਰ ਸਾਹਿਬ, ਜਿਹੜਾ ਵਾਈਟ ਪੇਪਰ ਮੇਰੇ ਵੱਡੇ ਵੀਰ ਫਾਈਨਾਂਸ ਮਨਿਸਟਰ ਸਰਦਾਰ ਹਰਪਾਲ ਸਿੰਘ ਚੀਮਾ ਜੀ ਨੇ ਪੇਸ਼ ਕੀਤਾ ਹੈ, ਮੈਂ ਸਭ ਤੋਂ ਪਹਿਲਾਂ ਇਸ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਜਦੋਂ ਮੈਂ ਇਸ ਨੂੰ ਪੜ੍ਹਿਆ ਤਾਂ ਮੈਨੂੰ ਇਵੇਂ ਲੱਗਿਆ ਕਿ ਸ਼ਾਇਦ ਇਹ ਪੰਜਾਬ ਦੀ ਤ੍ਰਾਸਦੀ ਹੈ। ਉਹ ਪੰਜਾਬ ਜਿਸ ਨੇ ਇੰਨੀਆਂ ਮਾਰਾਂ ਸਹੀਆਂ, ਪਾਰਟੀਸ਼ਨ ਦੀ ਵੰਡ ਵੀ ਸਹੀ ਪਰ ਉਸ ਤੋਂ ਬਾਅਦ ਵੀ ਮੁੜ ਖੜ੍ਹਾ ਹੋਇਆ। ਸਾਲ 1980 ਤੱਕ ਸਾਡੇ ਤੇ ਸਿਰਫ ਇੱਕ ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਸੀ। ਸਾਲ 2011-12 ਵਿੱਚ ਇਹ ਕਰਜ਼ਾ 83,000 ਕਰੋੜ ਰੁਪਏ ਦਾ ਸੀ। ਮਾਨਯੋਗ ਸਪੀਕਰ, ਅਸੀਂ ਆਪਣੀ ਜ਼ਿੰਮੇਵਾਰੀ ਤੋਂ ਵੀ ਭੱਜ ਨਹੀਂ ਰਹੇ, ਬਿਲਕੁਲ ਨਹੀਂ ਭੱਜ ਰਹੇ। ਪਰ ਅਸੀਂ ਦੱਸ ਰਹੇ ਹਾਂ ਕਿ ਸਾਨੂੰ ਇਹ ਕਿਸ ਤਰ੍ਹਾਂ ਦਾ ਪੰਜਾਬ ਦਿੱਤਾ ਗਿਆ ਹੈ। ਅੱਜ ਉਹ ਕਰਜ਼ਾ 3 ਲੱਖ ਕਰੋੜ ਰੁਪਏ ਤੋਂ ਪਾਰ ਹੋ ਗਿਆ ਹੈ। ਸਪੀਕਰ ਸਾਹਿਬ, ਕਰਜ਼ਾ ਲਿਆ ਜਾਂਦਾ ਹੈ। ਜਿਵੇਂ ਕਿ ਮੇਰੀ ਗੱਡੀ ਲੋਨ ਤੇ ਹੈ, ਜਿਸ ਦਿਨ ਉਸ ਦੀ ਕਿਸ਼ਤ ਆਉਂਦੀ ਹੈ ਤਾਂ ਮੈਨੂੰ ਬੜਾ ਦੁਖ ਹੁੰਦਾ ਹੈ ਪਰ 29 ਦਿਨ ਮੈਂ ਉਸ ਗੱਡੀ ਦਾ ਆਨੰਦ ਵੀ ਮਾਣਦਾ ਹਾਂ। ਲੋਕ ਕਰਜ਼ਾ ਲੈ ਕੇ ਆਪਣੇ ਘਰ ਬਣਾਉਂਦੇ ਹਨ।

ਸਪੀਕਰ ਸਾਹਿਬ, ਪੰਜਾਬ ਦੇ ਸਿਰ ਤੇ ਬੇਸ਼ੱਕ ਤਿੰਨ ਲੱਖ ਕਰੋੜ ਰੁਪਏ ਦਾ ਕਰਜ਼ਾ ਹੋ ਜਾਂਦਾ ਤਾਂ ਕੋਈ ਤਕਲੀਫ ਨਹੀਂ ਸੀ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ ਹਸਪਤਾਲਾਂ ਵਿੱਚ ਨਾ ਡਾਕਟਰ ਹਨ, ਨਾ ਇਲਾਜ ਹੁੰਦਾ ਹੈ, ਨਾ ਪਟਵਾਰੀ ਹਨ, ਕਹਿਣ ਨੂੰ ਸਰਕਾਰੀ ਸਕੂਲ ਨੰਬਰ ਵੰਨ 'ਤੇ ਹਨ ਜੀ ਪਰ ਇਹ (ਆਪੋਜੀਸ਼ਨ ਬੈਂਚਿਜ ਵੱਲ ਇਸ਼ਾਰਾ) ਦੱਸਣ ਕਿ ਕਿਹੜੇ ਸਰਕਾਰੀ ਸਕੂਲਾਂ ਦਾ ਬੱਚਾ ਆਈ.ਆਈ.ਟੀ. ਵਿੱਚ ਗਿਆ ਹੈ? ਕਿਹੜੇ ਸਰਕਾਰੀ ਸਕੂਲਾਂ ਦਾ ਬੱਚਾ ਆਈ.ਆਈ.ਐਮ. ਵਿੱਚ ਗਿਆ ਹੈ? ਕਿਹੜੇ ਸਰਕਾਰੀ ਸਕੂਲਾਂ ਦਾ ਬੱਚਾ... (ਵਿਘਨ) ਮੈਨੂੰ ਬੋਲ ਲੈਣ ਦਿਉ ਜੀ।

**ਮਾਨਯੋਗ ਸਪੀਕਰ:** ਇਨ੍ਹਾਂ ਨੂੰ ਬੋਲ ਲੈਣ ਦਿਉ ਜੀ।

**ਕਾਨੂੰਨੀ ਤੇ ਵਿਧਾਨਕ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰਾ ਹਲਕਾ ਸ੍ਰੀ ਅਨੰਦਪੁਰ ਸਾਹਿਬ ਹੈ। ਸਪੀਕਰ ਸਾਹਿਬ, ਸਾਨੂੰ ਉਥੋਂ 100 ਕਿਲੋਮੀਟਰ ਦੂਰ ਪੀ.ਜੀ.ਆਈ, ਚੰਡੀਗੜ੍ਹ ਵਿਖੇ ਇਲਾਜ ਲਈ ਆਉਣਾ ਪੈਂਦਾ ਹੈ। ਉਹੀ ਗੱਲ ਸਾਡੇ ਮੁੱਖ ਮੰਤਰੀ ਸਾਹਿਬ ਸ਼੍ਰੀ ਭਗਵੰਤ ਮਾਨ ਜੀ ਨੇ ਕੀਤੀ ਹੈ, ਹਸਪਤਾਲ ਰੈਫਰੈਲ ਸੈਂਟਰ ਬਣੇ ਹੋਏ ਹਨ ਜੀ। ਇਹ ਤਿੰਨ ਲੱਖ ਕਰੋੜ ਰੁਪਿਆ ਕਿੱਥੇ ਚਲਾ ਗਿਆ ਹੈ ਜੀ? ਮੇਰੇ ਹਲਕੇ ਵਿੱਚ ਤਿੰਨ ਨਗਰ ਕੌਂਸਲਾਂ ਹਨ, ਹਰ ਨਗਰ ਕੌਂਸਲ ਵਿੱਚ ਪਿਛਲੇ ਪੰਜ ਸਾਲਾਂ ਵਿੱਚ ਕਰੋੜਾਂ ਰੁਪਏ ਦੀ ਲੁੱਟ ਹੋਈ ਹੈ।

ਮੈਂ ਦਾਅਵੇ ਨਾਲ ਕਹਿ ਸਕਦਾ ਹਾਂ, ਸਾਰੇ ਮੈਂਬਰ ਸਾਹਿਬਾਨ ਵੀ ਦੱਸ ਦੇਣ, ਕੀ ਸਾਰਿਆਂ ਦੇ ਹਲਕਿਆਂ ਵਿੱਚ ਹੋਈ ਹੈ ਕਿ ਨਹੀਂ ਹੋਈ?

(ਕੁਝ ਅਵਾਜ਼ਾਂ: ਹੋਈ ਹੈ ਜੀ। )

ਸਪੀਕਰ ਸਾਹਿਬ, ਜਿਹੜੇ ਪੰਚਾਇਤਾਂ ਦੇ ਫੰਡਜ਼ ਹਨ, ਉਨ੍ਹਾਂ ਵਿੱਚੋਂ ਲੁੱਟ ਹੋਈ ਹੈ। ਕੀ ਹੋਈ ਹੈ ਜਾਂ ਨਹੀਂ ਹੋਈ ਜੀ?

(ਕੁਝ ਅਵਾਜ਼ਾਂ: ਹਾਂ ਜੀ, ਹੋਈ ਹੈ।)

ਸਪੀਕਰ ਸਾਹਿਬ, ਪਤਾ ਤਾਂ ਹੋਵੇ ਕਿ ਉਹ ਤਿੰਨ ਲੱਖ ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਕਿੱਥੋਂ ਹੈ। ਰਾਜਾ ਵੜਿੰਗ ਜੀ ਨੇ ਬਹੁਤ ਵੱਡੀ ਸਟੇਟਮੈਂਟ ਦਿੱਤੀ ਹੈ, ਇਹ ਮੇਰੇ ਵੱਡੇ ਭਾਈ ਹਨ, ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ, ਇਹ ਚੰਗੇ ਰਾਜਨੇਤਾ ਹਨ। ਇਹ ਕਹਿੰਦੇ ਕਿ ਅਗਰ 20,000 ਕਰੋੜ ਰੁਪਿਆ ਇਕੱਠਾ ਕਰ ਦੇਣਗੇ ਤਾਂ ਮੈਂ ਕਦੇ ਸਦਨ ਵਿੱਚ ਨਹੀਂ ਵੜਾਂਗਾ। ਠੀਕ ਹੈ ਜੀ ਪਰ ਮੇਰੀ ਤੁਹਾਨੂੰ ਬੇਨਤੀ ਹੈ ਜੀ, ਮੈਂ ਤੁਹਾਨੂੰ ਕੁਝ ਅੰਕੜਿਆਂ ਬਾਰੇ ਦੱਸਣਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਪਿਛਲੇ 20 ਸਾਲਾਂ ਵਿੱਚ ਜੋ ਮਾਈਨਿੰਗ ਵਿੱਚੋਂ ਰੈਵੇਨਿਊ ਇਕੱਠਾ ਹੋਇਆ, ਸਾਲ 2002-03 ਵਿੱਚ 7 ਕਰੋੜ, 2003-04 ਵਿੱਚ 11 ਕਰੋੜ, 2004-05 ਵਿੱਚ 11 ਕਰੋੜ, ਸਾਲ 2006 ਵਿੱਚ 11 ਕਰੋੜ, ਸਾਲ 2007 ਵਿੱਚ 13 ਕਰੋੜ, ਸਾਲ 2008 ਵਿੱਚ 35 ਕਰੋੜ, ਸਾਲ 2009 ਵਿੱਚ 36 ਕਰੋੜ, ਸਾਲ 2010 ਵਿੱਚ 61 ਕਰੋੜ, ਸਾਲ 2011 ਵਿੱਚ ਫੇਰ 36 ਕਰੋੜ,ਸਾਲ 2013 ਵਿੱਚ ਫੇਰ 19 ਕਰੋੜ, ਸਾਲ 2013-14 ਵਿੱਚ 43 ਕਰੋੜ, ਸਾਲ 2014-15 ਵਿੱਚ 86 ਕਰੋੜ, ਸਾਲ 2015-16 ਵਿੱਚ 51 ਕਰੋੜ, ਸਾਲ 2016-17 ਵਿੱਚ 42 ਕਰੋੜ, ਸਾਲ 2017-18 ਵਿੱਚ 123 ਕਰੋੜ, ਸਾਲ 2018-19 ਵਿੱਚ 38 ਕਰੋੜ, ਸਾਲ 2019-20 ਵਿੱਚ 110 ਕਰੋੜ, ਸਾਲ 2020-2021 ਵਿੱਚ 178 ਕਰੋੜ ਅਤੇ ਸਾਲ 2021-22 ਵਿੱਚ 150 ਕਰੋੜ। ਸਪੀਕਰ ਸਾਹਿਬ, ਜੇ ਅਨੁਮਾਨ ਲਗਾ ਲਈਏ ਤਾਂ ਪਿਛਲੇ 20 ਸਾਲਾਂ ਦੌਰਾਨ ਸਿਰਫ 1083 ਕਰੋੜ ਰੁਪਿਆ ਮਾਈਨਿੰਗ ਵਿੱਚੋਂ ਆਇਆ ਹੈ। ਜੇ ਇਸ ਦੇ ਉਤੇ ਕੰਪਾਊਂਡ ਇੰਟਰਸਟ ਕਰ ਲਈਏ ਤਾਂ 40,000 ਕਰੋੜ ਰੁਪਏ ਦੀ ਲੁੱਟ ਹੋਈ ਹੈ ਅਤੇ ਪਿਛਲੇ ਪੰਜ ਸਾਲਾਂ ਵਿੱਚ 7,000 ਕਰੋੜ ਰੁਪਏ ਦੀ ਲੁੱਟ ਤੁਹਾਡੀ ਸਰਕਾਰ (ਆਪੋਜੀਸ਼ਨ ਬੈਂਚਿਜ ਵੱਲ ਇਸ਼ਾਰਾ) ਨੇ ਕੀਤੀ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ ਤੁਹਾਡੀ ਸਰਕਾਰ ਨੇ ਕੀਤੀ ਹੈ। ਕੀ ਕੋਈ ਜਗ੍ਹਾ ਛੱਡੋਗੇ ਕਿ ਨਹੀਂ ਛੱਡੋਗੇ? (ਥੰਪਿਗ) (ਵਿਘਨ, ਸ਼ੋਰ) ਬਹਿ ਜਾਵੋ ਹੁਣ। ਮੈਨੂੰ

ਕਹਿ ਲੈਣ ਦਿਉ ਜੀ। ਮੈਂ ਦਸਤਾਵੇਜ਼ (ਕਾਗਜ਼ ਦਿਖਾਉਂਦੇ ਹੋਏ) ਨਾਲ ਲੈ ਕੇ ਆਇਆ ਹਾਂ। (ਵਿਘਨ, ਸ਼ੋਰ) 7,000 ਕਰੋੜ ਰੁਪਏ ਦੀ ਲੁੱਟ ਪਿਛਲੇ ਪੰਜ ਸਾਲਾਂ ਵਿੱਚ ਹੋਈ ਹੈ...ਮੈਨੂੰ ਬੋਲ ਲੈਣ ਦਿਉ ਜੀ...

**ਮਾਨਯੋਗ ਸਪੀਕਰ:** ਮੰਤਰੀ ਜੀ, ਇੱਕ ਮਿੰਟ ਜੀ। ਹਾਂ ਜੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਕਿਸ ਸਾਲ ਕਿੰਨੀ ਆਮਦਨ ਹੋਈ, ਔਰ 20 ਸਾਲਾਂ ਦੀ ਗੱਲ ਕੀਤੀ ਗਈ ਹੈ, ਅਸੀਂ ਉਦੋਂ ਸਦਨ ਵਿੱਚ ਨਹੀਂ ਸੀ ਜਾਂ ਕੋਈ ਗੱਲ ਨਹੀਂ ਕਿ ਕਿੰਨੇ ਹਜ਼ਾਰ ਕਰੋੜ ਰੁਪਿਆ ਇਕੱਠਾ ਹੋਇਆ, 1,000 ਕਰੋੜ ਰੁਪਿਆ ਹੋਇਆ, 2,000 ਕਰੋੜ ਰੁਪਿਆ ਹੋਇਆ ਜਾਂ 50 ਕਰੋੜ ਰੁਪਿਆ ਹੋਇਆ। ਅਜਿਹਾ ਹੋਇਆ ਹੋਣਾ, ਮੈਂ ਇਸ ਗੱਲ ਨੂੰ ਇਨਕਾਰ ਨਹੀਂ ਕਰਦਾ, ਇਹ ਲੁੱਟ ਹੋਈ ਹੋਣੀ ਲੇਕਿਨ ਮੈਂ ਜੋ ਗੱਲ ਕਹੀ ਸੀ, ਲੋਕਾਂ ਨੇ ਪੁੱਛਿਆ ਸੀ ਕਿ ਅਗਲੀ ਜਦੋਂ ਇਨ੍ਹਾਂ ਦੀ ਸਰਕਾਰ ਆਵੇਗੀ ਤਾਂ ਲੋਕਾਂ ਨੂੰ ਦਿੱਤੀਆਂ ਗਈਆਂ ਗਾਰੰਟੀਆਂ ਕਿੱਥੋਂ ਪੂਰੀਆਂ ਕਰੋਗੇ? ਇਨ੍ਹਾਂ ਨੇ ਕਿਹਾ ਸੀ ਕਿ 20,000 ਕਰੋੜ ਰੁਪਿਆ ਰੇਤਾ ਵਿੱਚੋਂ ਆਮਦਨ ਲੈ ਕੇ ਆਵਾਂਗੇ। ਮੇਰਾ ਮਤਲਬ ਹੈ ਕਿ ਜਿਹੜੀ ਪਹਿਲਾਂ ਲੁੱਟ ਹੋਈ ਹੈ, ਇਹ ਉਹ 20,000 ਕਰੋੜ ਰੁਪਿਆ ਹੁਣ ਲੈ ਕੇ ਆਉਣ। ਮੈਂ ਇਹ ਕਿਹਾ ਸੀ ਕਿ ਮੈਂ ਸਦਨ ਵਿੱਚ ਨਹੀਂ ਆਵਾਂਗਾ ਜੇ ਇਨ੍ਹਾਂ ਦੁਆਰਾ 20,000 ਕਰੋੜ ਰੁਪਏ ਦਾ ਇਹ ਰੈਵੇਨਿਊ ਆ ਗਿਆ। ਇਹ ਮੇਰੀ ਕਹੀ ਹੋਈ ਗੱਲ ਨੂੰ ਕਿਧਰੇ ਹੋਰ ਪਾਸੇ ਹੀ ਲੈ ਗਏ ਹਨ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਤੁਹਾਡੀ ਗੱਲ ਆ ਗਈ ਹੈ।

**ਕਾਨੂੰਨੀ ਤੇ ਵਿਧਾਨਕ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਦੱਸ ਦੇਵਾਂ ਕਿ ਜੇ ਕੁਝ ਮਾਈਨਿੰਗ ਪਾਲਿਸੀ ’ਤੇ, ਕਿਉਂਕਿ ਇੱਥੇ ਪੁਰਾਣੇ ਸਾਬਕਾ ਮੰਤਰੀ ਸਾਹਿਬ ਬੈਠੇ ਹਨ, ਜਦੋਂ ਇਹ ਸਵਾਲ ਲਗਾਇਆ ਸੀ ਤਾਂ ਮੈਂ ਆਪ ਕਿਹਾ ਸੀ ਅਤੇ ਮੈਂ ਮੀਡੀਆ ਦੇ ਸਾਥੀਆਂ ਨੂੰ ਵੀ ਕਿਹਾ ਸੀ ਕਿ ਮੈਂ ਪਿਛਲੇ ਪੰਜ ਸਾਲਾਂ ਦੇ ਮਾਈਨਿੰਗ ਸਬੰਧੀ ਸਾਰੇ ਅੰਕੜੇ ਪੇਸ਼ ਕਰਾਂਗਾ। ਆਨਰੇਬਲ ਸਪੀਕਰ ਸਾਹਿਬ, ਪੰਜ ਸਾਲ ਪਹਿਲਾਂ ਮਈ, 2017 ਵਿੱਚ 102 ਖੱਡਾਂ ਦੀ ਅਲਾਟਮੈਂਟ ਕਰ ਦਿੱਤੀ। ਇਸ ਬਾਰੇ ਮੀਡੀਆ ਵਿੱਚ ਖਬਰਾਂ ਚਲੀਆਂ, ਸਾਰਾ ਕੁਝ ਹੀ ਸਭ ਨੂੰ ਪਤਾ ਹੈ ਕਿ ਕੀ ਹੋਇਆ ਸੀ। ਉਤੇ ਨਾਰੰਗ ਕਮਿਸ਼ਨ ਦੀ ਰਿਪੋਰਟ ਬਣੀ ਹੈ, ਉਹ ਮੈਟਰ ਸਬ-ਜੁਡਿਸ ਹੈ, ਖ਼ੈਰ ਉਸ ਦੀ ਕਲੀਨ ਚਿੱਟ ਦੇ ਦਿੱਤੀ। ਫਿਰ ਸਾਲ 2018 ਵਿੱਚ ਇੱਕ ਮਾਈਨਿੰਗ ਪਾਲਿਸੀ ਲੈ ਕੇ ਆਏ, ਜਿਸ ਵਿੱਚ ਪੰਜਾਬ ਨੂੰ 7 ਬਲਾਕਾਂ ਵਿੱਚ ਵੰਡ ਦਿੱਤਾ ਗਿਆ। ਉਸ ਮਾਈਨਿੰਗ ਪਾਲਿਸੀ ਦੀਆਂ ਤਿੰਨ ਪ੍ਰਮੁੱਖ ਸ਼ਰਤਾਂ ਹਨ ਜੀ ਕਿ ਜਿਹੜਾ ਠੇਕੇਦਾਰ ਹੋਵੇਗਾ, ਜਿਹੜਾ ਕਨਸੈਸ਼ਨਰ ਹੋਵੇਗਾ, ਉਹ 25% ਇੱਕ ਸਾਲ ਦਾ ਪੈਸਾ ਪਹਿਲਾਂ ਜਮ੍ਹਾਂ ਕਰਵਾਵੇਗਾ ਅਤੇ 25% ਬਤੌਰ ਬੈਂਕ ਗਾਰੰਟੀ ਰੱਖੇਗਾ ਅਤੇ

28.06.2022/01.00/ਹਰਪ੍ਰੀਤ ਸਿੰਘ/ਸ਼ੁਭਮ ਜੈਨ

ਅਗਲਾ ਕੁਆਰਟਰ ਸ਼ੁਰੂ ਹੋਣ ਤੋਂ 15 ਦਿਨ ਪਹਿਲਾਂ ਉਸ ਦੀ ਪੇਮੈਂਟ ਕਰੇਗਾ। ਹੁਣ, ਇਹ ਮੈਨੂੰ ਦੱਸ ਦੇਣ ਕਿ ਫਿਰ ਪੰਜਾਬ ਤੇ ਏਰੀਅਰਜ਼ ਕਿਵੇਂ ਆ ਗਏ? ਕਿੱਥੇ ਤਿੰਨ ਸਾਲਾਂ ਵਿਚ 625 ਕਰੋੜ ਰੁਪਿਆ ਆਉਣਾ ਸੀ ਪਰ ਆਇਆ 425 ਕਰੋੜ, ਕਿਉਂ? ਸਪੀਕਰ ਸਾਹਿਬ, ਜਦੋਂ ਉਨ੍ਹਾਂ ਦਾ ਬਕਾਇਆ ਖੜ੍ਹਾ ਹੋ ਗਿਆ ਤਾਂ ਬੈਂਕ ਗਰੰਟੀਆਂ ਕਿਉਂ ਨਹੀਂ ਸੀਜ਼ ਕੀਤੀਆਂ ਗਈਆਂ। ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਆਉਂਦੇ ਸਾਰ ਹੀ 25 ਕਰੋੜ ਦੀਆਂ ਬੈਂਕ ਗਰੰਟੀਆਂ ਸੀਜ਼ ਕੀਤੀਆਂ। (ਥੰਪਿੰਗ) ਇਹ ਕਹਿੰਦੇ ਕਿ ਪੁਰਾਣਾ ਬਕਾਇਆ ਆ ਗਿਆ। ਮੈਂ ਕਹਿੰਦਾ ਹਾਂ ਕਿ ਪੁਰਾਣਾ ਬਕਾਇਆ ਅਸੀਂ ਡੰਡੇ ਨਾਲ ਲਿਆ ਹੈ। ਅਸੀਂ ਕੰਟਰੈਕਟ ਟਰਮੀਨੇਟ ਕਰਕੇ ਉਨ੍ਹਾਂ ਤੋਂ ਪੈਸਾ ਲਿਆ। ਇਨ੍ਹਾਂ ਦੀ ਬਣਾਈ ਮਾਈਨਿੰਗ ਪਾਲਿਸੀ ਹੈ, ਬਿਨਾ ਡੀ.ਐਸ.ਆਰ. ਤੋਂ 202 ਖੱਡਾਂ ਦੀ ਨਿਲਾਮੀ ਕੀਤੀ ਗਈ ਪਰ ਅੱਜ ਸਿਰਫ 43 ਚੱਲ ਰਹੀਆਂ ਹਨ ਕਿਉਂਕਿ ਡੀ.ਐਸ.ਆਰ. ਤੋਂ ਬਿਨਾਂ ਪਾਲਿਸੀ ਬਣਾਈ ਗਈ। ਪੰਜਾਬ ਨੂੰ ਲੁੱਟਣ ਲਈ ਪਹਿਲਾਂ ਹੀ ਸੌਦਾ ਹੋ ਚੁੱਕਿਆ ਸੀ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ। ਪਹਿਲੀ ਗੱਲ ਤਾਂ ਇਹ ਹੈ ਕਿ ਮੈਂ ਉਸ ਦਿਨ ਇਨ੍ਹਾਂ ਨੂੰ 20 ਹਜ਼ਾਰ ਕਰੋੜ ਦੀ ਇਨਕਮ ਬਾਰੇ ਸਵਾਲ ਪੁੱਛਿਆ ਸੀ ਪਰ ਉਹ ਜਵਾਬ ਤਾਂ ਇਨ੍ਹਾਂ ਨੇ ਦਿੱਤਾ ਨਹੀਂ। ਇਹ ਪੁਰਾਣੀਆਂ ਗੱਲਾਂ ਸੁਣਾਈ ਜਾਂਦੇ ਹਨ। ਇਹ ਪਹਿਲਾਂ ਇਨਕਮ ਤਾਂ ਵਧਾਉਣ ਫਿਰ ਕਿਸੇ ਨੂੰ ਗਲਤ ਕਹਿਣ। ਅਜੇ ਤਾਂ ਇਨ੍ਹਾਂ ਕੋਲ ਤਿੰਨ ਮਹੀਨਿਆਂ ਵਿਚ ਮਸਾਂ 30 ਕਰੋੜ ਆਇਆ ਹੈ ਅਤੇ ਰੌਲਾ ਅੱਜ ਹੀ ਪਾਈ ਜਾਂਦੇ ਹਨ। (ਵਿਘਨ..ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ, ਸਰਦਾਰ ਕੁਲਦੀਪ ਸਿੰਘ ਧਾਲੀਵਾਲ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿਚ ਬਹਿਸਣ ਲੱਗ ਪਏ।)

**ਮਾਨਯੋਗ ਸਪੀਕਰ:** ਰਾਜਾ ਜੀ ਬੈਠੋ, ਧਾਲੀਵਾਲ ਸਾਹਿਬ, ਬੈਠੋ। ਹਰਜੋਤ ਬੈਂਸ ਜੀ ਨੂੰ ਜਵਾਬ ਦੇ ਲੈਣ ਦਿਓ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਸਪੀਕਰ ਸਾਹਿਬ, ਮੇਰੀ ਗੱਲ ਸੁਣੋ। ਮੈਂ ਪੁੱਛਦਾ ਹਾਂ ਕਿ ਇਹ ਦੱਸਣ ਕਿ ਰਾਜਾਸਾਂਸੀ ਵਿਚ ਕਿੰਨੀਆਂ ਖੱਡਾਂ ਹਨ। ਜੇਕਰ ਇਨ੍ਹਾਂ ਨੂੰ ਨਹੀਂ ਪਤਾ ਤਾਂ ਮੈਂ ਇਨ੍ਹਾਂ ਨੂੰ ਦਿਖਾ ਦਿੰਦਾ ਹਾਂ। ਉੱਥੇ ਕੋਈ ਲੀਗਲ ਖੱਡ ਹੈ?

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਸਪੀਕਰ ਸਾਹਿਬ, ਧਾਲੀਵਾਲ ਸਾਹਿਬ ਨੇ ਜੋ ਪੁੱਛਿਆ ਹੈ, ਮੈਂ ਦੱਸ ਦਿੰਦਾ ਹਾਂ ਕਿ ਰਾਜਾਸਾਂਸੀ ਦੇ ਵਿਚ ਸਿਰਫ ਇਕ ਖੱਡ ਮੰਨਜ਼ੂਰ ਹੋਈ ਸੀ, ਬਾਕੀ ਰਹਿ ਗਈ ਅਜਨਾਲੇ ਦੀ ਗੱਲ। ਮੈਂ ਦੱਸ ਦਿੰਦਾ ਹਾਂ ਕਿ ਇਹ ਅਜਨਾਲੇ ਨਾਲ ਸਬੰਧਤ ਹਨ। ਇਨ੍ਹਾਂ ਨੇ ਇਕ ਵਾਰੀ ਉਥੇ ਨਜਾਇਜ਼ ਮਾਈਨਿੰਗ ਦਾ ਮੁੱਦਾ ਚੁੱਕਿਆ ਸੀ, ਦਰਿਆ ਤੇ ਵੀ ਪਹੁੰਚ ਗਏ ਸੀ ਪਰ ਬਾਅਦ ਵਿਚ ਡੇਢ ਸਾਲ ਇਹ ਉਸ ਬਾਰੇ ਬੋਲੇ ਹੀ ਨਹੀਂ। ਪਤਾ ਨਹੀਂ ਤਾਂ ਇਨ੍ਹਾਂ ਨੂੰ ਵਧੀਆ ਲੱਗ ਗਿਆ ਕਿ ਉਥੇ ਮਾਈਨਿੰਗ ਠੀਕ ਹੋ ਰਹੀ ਹੈ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ :** ਰਾਜਾਸਾਂਸੀ ਦੇ ਵਿਚ ਸਿਰਫ ਇਕ ਖੱਡ ਨਹੀਂ ਹੈ।

**ਮਾਨਯੋਗ ਸਪੀਕਰ:** ਧਾਲੀਵਾਲ ਸਾਹਿਬ, ਆਪਾਂ ਇਸ ਬਹਿਸ ਨੂੰ ਦੁਵੱਲੀ ਬਹਿਸ ਨਹੀਂ ਬਣਾਉਣਾ। ਤੁਸੀਂ ਚੇਅਰ ਨੂੰ ਐਡਰਸ ਕਰੋ।

**ਸਿੱਖਿਆ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸਪੀਕਰ ਸਾਹਿਬ, ਸਾਡੇ ਮਾਨਯੋਗ ਸਾਬਕਾ ਮੰਤਰੀ ਜੀ ਨੇ ਆਪ ਹੀ ਹੁਣ ਕਿਹਾ ਹੈ ਕਿਉਂਕਿ ਇਹ ਵਿਭਾਗ ਇਨ੍ਹਾਂ ਦੇ ਕੋਲ ਸੀ ਅਤੇ ਇਨ੍ਹਾਂ ਦਾ ਗੁਆਂਢੀ ਹਲਕਾ ਅਜਨਾਲਾ ਸੀ। ਇਹ ਕਹਿੰਦੇ ਹਨ ਕਿ ਉਥੇ ਧਾਲੀਵਾਲ ਸਾਹਿਬ ਨੇ ਨਜਾਇਜ਼ ਮਾਈਨਿੰਗ ਦਾ ਰੌਲਾ ਪਾਇਆ ਅਤੇ ਉਸ ਤੋਂ ਬਾਅਦ ਡੇਢ ਸਾਲ ਵੀ ਨਜਾਇਜ਼ ਮਾਈਨਿੰਗ ਚੱਲਦੀ ਰਹੀ ਪਰ ਤੁਸੀਂ ਬੋਲੇ ਨਹੀਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਤੁਸੀਂ ਸੀ, ਤੁਸੀਂ ਚੁੱਪ ਕਿਉਂ ਬੈਠੇ ਸੀ। ਤੁਸੀਂ ਮੰਤਰੀ ਸੀ ਤੇ ਤੁਹਾਡੇ ਗੁਆਂਢ 'ਚ ਨਜਾਇਜ਼ ਮਾਈਨਿੰਗ ਹੋ ਰਹੀ ਸੀ।

**ਮਾਨਯੋਗ ਸਪੀਕਰ:** ਬੈਠੋ ਬੈਠੋ, ਆਪਾਂ ਬਹਿਸ ਨੂੰ ਅੱਗੇ ਚੱਲਣ ਦੇਈਏ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਉਸ ਸਮੇਂ ਕੁਲਦੀਪ ਧਾਲੀਵਾਲ ਦੀ ਸਰਕਾਰ ਨਹੀਂ ਸੀ, ਉਹ ਮੰਤਰੀ ਨਹੀਂ ਸੀ, ਮੰਤਰੀ ਇਹ ਸੀ (ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਵੱਲ ਇਸ਼ਾਰਾ) ਇਹ ਦੱਸਣ ਕਿ ਇਨ੍ਹਾਂ ਦੇ ਗੁਆਂਢ ਵਿਚ ਡੇਢ ਸਾਲ ਨਜਾਇਜ਼ ਮਾਈਨਿੰਗ ਹੁੰਦੀ ਰਹੀ ਤੇ ਇਹ ਕੀ ਕਰਦੇ ਰਹੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੀਮਤੀ ਅਰੁਨਾ ਚੌਧਰੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਬੈਠੋ ਜੀ, ਤੁਹਾਨੂੰ ਪੁਆਇੰਟ ਆਫ ਆਰਡਰ ਮਿਲੇਗਾ, ਮੈਡਮ ਜੀ, ਤੁਹਾਨੂੰ ਵੀ ਮਿਲੇਗਾ। ਹੁਣ ਤੁਸੀਂ ਬੈਠੋ, ਬਹਿਸ ਅੱਗੇ ਚੱਲਣ ਦਈਏ। ਹਾਂ ਜੀ, ਹਰਜੋਤ ਬੈਂਸ ਜੀ।

**ਕਾਨੂੰਨੀ ਤੇ ਵਿਧਾਨਕ ਮਾਮਲੇ ਮੰਤਰੀ:** ਸਪੀਕਰ ਸਾਹਿਬ, ਤੁਸੀਂ ਇਸ ਸਦਨ ਨੂੰ ਲਾਈਵ ਕਰਕੇ ਇਕ ਬਹੁਤ ਹੀ ਇਤਿਹਾਸਕ ਕੰਮ ਕਰ ਦਿੱਤਾ ਹੈ। ਪੂਰਾ ਪੰਜਾਬ ਸਾਨੂੰ ਸੁਣ ਰਿਹਾ ਹੈ। ਇਹ ਤਾਂ ਛੋਟੀਆਂ ਮੋਟੀਆਂ ਖੱਡਾਂ ਦੀ ਗੱਲ ਕਰਦੇ ਹਨ। ਇੱਥੇ gross irregularities ਹੋਈਆਂ ਹਨ। ਮੈਂ ਡਾਕੂਮੈਂਟ ਸਮੇਤ ਗੱਲ ਕਰ ਰਿਹਾ ਹਾਂ। ਹਰਜੋਤ ਬੈਂਸ ਇਹ ਗੱਲ ਕਹਿ ਰਿਹਾ ਹੈ, ਕੋਈ ਐਵੇਂ ਨਹੀਂ ਬੋਲ ਰਿਹਾ। ਜਿਹੜਾ ਮਰਜ਼ੀ ਪੱਤਰਕਾਰ ਮੈਥੋਂ ਇਹ ਡਾਕੂਮੈਂਟ ਲੈ ਲਵੇ, ਜਿਹੜਾ ਮਰਜ਼ੀ ਆਪੋਜੀਸ਼ਨ ਦਾ ਸਾਥੀ ਮੇਰੇ ਦਫ਼ਤਰ ਵਿਚ ਆ ਕੇ ਲੈ ਲਵੇ, ਇਹ ਜਦੋਂ ਮਰਜ਼ੀ ਆ ਜਾਣ, ਮੈਂ ਸਵਾਗਤ ਕਰਦਾ ਹਾਂ। (ਥੰਪਿੰਗ) ਸਪੀਕਰ ਸਾਹਿਬ, ਮਿਤੀ 16.12.2020 ਨੂੰ ਜਿਹੜੇ ਪਹਿਲਾਂ ਐਗਰੀਮੈਂਟ ਹੋ ਗਏ, ਉਨ੍ਹਾਂ ਵਿਚ ਵਾਰ-ਵਾਰ ਸੋਧਨਾ ਕਰਕੇ ਪੰਜਾਬ ਲੈਂਡ ਪ੍ਰਿਜ਼ਰਵੇਸ਼ਨ ਐਕਟ ਅਤੇ ਫਾਰੈਸਟ ਕੰਨਜ਼ਰਵੇਸ਼ਨ ਐਕਟ ਦੀ ਪ੍ਰੋਟੈਕਟਿਵ ਲੈਂਡਜ਼, ਜਿਨ੍ਹਾਂ ਨੂੰ ਅਸੀਂ ਆਮ ਭਾਸ਼ਾ ਵਿਚ ਦਫਾ ਵਾਲੀਆਂ ਜ਼ਮੀਨਾਂ ਕਹਿ ਦਿੰਦੇ ਹਾਂ, ਉਹ ਵਿਚ ਪਾ ਕੇ ਮਾਈਨਿੰਗ ਨੂੰ ਦੇ ਦਿੱਤੀ ਗਈ ਅਤੇ ਫਾਰੈਸਟ ਵਿਭਾਗ ਤੋਂ ਕੋਈ ਸਲਾਹ ਜਾਂ ਅਪਰੂਵਲ ਵੀ ਨਹੀਂ ਲਈ ਗਈ। ਅਜਿਹੀਆਂ ਬਹੁਤ ਸਾਰੀਆਂ ਖੱਡਾਂ ਮੇਰੇ ਹਲਕੇ ਵਿਚ ਹਨ : ਚੰਦਪੁਰ ਬੇਲਾ, ਦਸਗਰਾਈਂ, ਸੂਰਿਆਲ, ਮਾਲਿਆਲ।

1.05/ਅਮਨਦੀਪ ਕੌਰ

ਸਰ, ਇਹ ਕਿਵੇਂ ਹੋ ਸਕਦਾ ਹੈ। These irregularities and corruption is on paper. ਇਸ ਤੇ ਇਹ ਪੁੱਛਣਗੇ ਕਿ ਅਸੀਂ ਕੀ ਕੀਤਾ ਹੈ? I have suspended 18 officers and have written to the Vigilance Bureau for time bound inquiry (Thumping). Not only this, ਇੱਕ ਹੋਰ ਵੱਡਾ ਬਲਾਕ ਮੋਹਾਲੀ, ਪਟਿਆਲਾ ਅਤੇ ਫਤਿਹਗੜ੍ਹ ਸਾਹਿਬ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਪਾਲਿਸੀ ਬਣਾਈ ਸੀ, ਉਸ ਦੇ ਵਿੱਚ ਕਿਹਾ ਸੀ ਕਿ ਇਹ ਸਾਡੀਆਂ ਸਾਈਟਾਂ ਹਨ, ਜਿਹੜਾ ਵੀ ਬੰਦਾ ਇਹ ਖੱਡਾਂ ਲੈਣਾ ਚਾਹੁੰਦਾ ਹੈ, ਉਹ ਜਾ ਕੇ ਪਹਿਲਾਂ ਦੇਖ ਲਵੇ, ਇਹ ਲੈਣ ਵਾਲੇ ਦੀ ਜ਼ਿੰਮੇਵਾਰੀ ਹੋਵੇਗੀ ਕਿ ਕੱਲ੍ਹ ਨੂੰ ਉਥੇ ਮੈਟੀਰੀਅਲ ਨਿਕਲਦਾ ਜਾਂ ਨਹੀਂ ਨਿਕਲਦਾ। ਪੰਜਾਬ ਸਰਕਾਰ ਦੀ ਕੋਈ responsibility ਨਹੀਂ ਹੈ। But very sadly, Mohali, Fatehgarh Sahib and Patliala ਦੇ ਵਿੱਚ after giving to ਠੇਕੇਦਾਰ, ਉਹ illegal mining ਕਰਦਾ ਹੈ। ਸਪੀਕਰ ਸਾਹਿਬ, ਇਹ ਬੜੀ ਗੰਭੀਰ ਗੱਲ ਹੈ, ਜਦੋਂ ਉਸ ਦੇ arrears due ਹੋਏ ਤਾਂ ਕਹਿ ਦਿੱਤਾ ਗਿਆ ਕਿ ਇਸ ਦੀ ਜਾਂਚ ਲਈ ਇੱਕ ਚਾਰ ਮੈਂਬਰੀ ਕਮੇਟੀ ਬਣਾ ਦਿੱਤੀ ਗਈ। ਕਮੇਟੀ ਬਣਾ ਕੇ ਡਿਪਾਟਮੈਂਟ ਅਤੇ ਪੰਜਾਬ ਸਰਕਾਰ ਦੇ ਹੱਥ ਵੱਢ ਦਿੱਤੇ ਗਏ। ਕਹਿ ਦਿੱਤਾ ਗਿਆ ਕਿ ਜਿਹੜੀਆਂ ਖੱਡਾਂ ਦਿੱਤੀਆਂ ਗਈਆਂ ਸਨ, ਇਥੇ ਵਾਕਈ ਮੈਟੀਰੀਅਲ ਨਹੀਂ ਸੀ। On the parallel ਉਥੇ illegal mining

ਦੇ ਪਰਚੇ ਹੋਏ ਹਨ। ਸਪੀਕਰ ਸਾਹਿਬ, ਜਦੋਂ ਇਹ ਪਾਲਿਸੀ ਪਹਿਲਾਂ ਆਈ ਸੀ, It was the responsibility of the ਠੇਕੇਦਾਰ, ਉਸ ਦਾ ਮਾਲ ਪੂਰਾ ਕਰਨ ਲਈ ....

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਸਪੀਕਰ ਸਾਹਿਬ, ਇਹ ਹਰ ਗੱਲ ਸਾਡੀਆਂ ਊਣਤਾਈਆਂ ਦੀ ਦੱਸੀ ਜਾਂਦੇ ਹਨ ਕਿ ਆਹ ਕੁਝ ਹੋਇਆ, ਆਹ ਕੁਝ ਹੋਇਆ, ਪੈਸੇ ਨਹੀਂ ਆਏ, ਇਨਕਮ ਨਹੀਂ ਹੋਈ। ਇਹ ਇਨਕਮ ਵਧਾਉਣ ਤਾਂ ਸਹੀ, ਫਿਰ ਸਾਡੇ ਨਾਲ ਗੱਲ ਕਰਨ। ਅੱਜ ਇਹ ਕਿਸ ਤਰ੍ਹਾਂ ਬੋਲੀ ਜਾਂਦੇ ਹਨ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਸਦਨ ਵਿੱਚ ਹਾਜ਼ਰ ਕੁਝ ਮੈਂਬਰਜ਼ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਸਾਰੇ ਬੈਠ ਜਾਓ। ਲੀਡਰ ਆਫ ਆਪੋਜ਼ੀਸ਼ਨ ਖੜ੍ਹੇ ਹਨ, ਉਨ੍ਹਾਂ ਦੀ ਗੱਲ ਪਹਿਲਾਂ ਸੁਣ ਲਈਏ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਰ, ਮੈਂ 11-12 ਸਾਲ ਦੋਨੋਂ ਹਾਊਸਿਜ਼ ਆਫ ਪਾਰਲੀਮੈਂਟ ਵਿੱਚ ਲਗਾ ਕੇ ਆਇਆ ਹਾਂ। I may be wrong but I have this feeling that Minister cannot speak on the Budget, ordinary members can but a Minister cannot speak on the Budget.

**Mr. Speaker:** Agreed.

**Sardar Partap Singh Bajwa:** It is nothing wrong, whatever he says we are willing to listen. Another thing ਕੋਈ ਵੀ ਚੀਜ਼ ਚੱਲਦੀ ਹੈ, because there number is larger ਇਹ 92 ਹਨ ਅਤੇ ਇੱਧਰ 18 ਹਨ, ਹਰ ਮੈਂਬਰ ਨੂੰ ਧਮਕਾਉਣ ਦੀ ਕੋਸ਼ਿਸ਼ ਨਾ ਕਰੋ। ਧਮਕੀ ਦਾ ਕੋਈ ਸਾਨੂੰ ਡਰ ਖੌਫ ਨਹੀਂ ਹੈ ਪਰ ਇਹ ਗੱਲ ਚੰਗੀ ਨਹੀਂ ਹੈ। ਇੱਕ ਸਿਸਟਮ ਆਪਾਂ ਨੂੰ organize ਕਰਨਾ ਚਾਹੀਦਾ ਹੈ। ਤੁਸੀਂ ਸਾਰੇ ਦੇ ਸਾਰੇ ਚੰਗੇ ਲੋਕ ਹੋ, let us not do this. Hackling ਨਾ ਕਰੋ, ਜੇ ਕੋਈ ਅੱਗੋ ਜਵਾਬ ਦੇ ਰਿਹਾ ਹੈ, ਉਸ ਦੀ ਗੱਲ ਤਾਂ ਸੁਣ ਲਓ। Let us not hackle because live programme ਚੱਲ ਰਿਹਾ ਹੈ। Hackling ਦੇ ਨਾਲ ਇਹ ਸਮਝਦੇ ਹਨ ਕਿ ਪੰਜਾਬ ਦੇ ਲੋਕ ਇਹ ਸਮਝਣਗੇ ਕਿ ਪਤਾ ਨਹੀਂ ਕੀ ਹੋ ਰਿਹਾ ਹੈ। Let us not do this. ਤੁਹਾਨੂੰ ਮੈਂ ਸਪੀਕਰ ਸਾਹਿਬ ਗੁਜ਼ਾਰਿਸ਼ ਕਰਾਂਗਾ ਕਿ you please intervene in this matter. Please see the Rules. It's a discrepancy that Minister

cannot speak on the Budget, only the Finance Minister and other Members of the House can speak.

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਇਸ ਗੱਲ ਦਾ ਜਵਾਬ ਦੇਵਾਂ। ਇਹ ਮਾਨਯੋਗ ਆਪੋਜ਼ੀਸ਼ਨ ਦੇ ਕੁਝ ਮੈਂਬਰਜ਼ ਵੱਲੋਂ ਹੀ ਕਿਹਾ ਗਿਆ ਸੀ ਕਿ ਉਹ ਜਵਾਬ ਦੇਣ। ਮੈਂ ਤੁਹਾਨੂੰ ਉਸੇ ਸਮੇਂ ਕਿਹਾ ਸੀ ਕਿ ਬਜਟ ਸਪੀਚ ਦੇ ਵੇਲੇ ਜਦੋਂ ਬਜਟ ਦੀ ਬਹਿਸ ਹੋਵੇਗੀ ਉਦੋਂ ਉਨ੍ਹਾਂ ਨੂੰ exclusive ਮੌਕਾ ਦਿੱਤਾ ਜਾਵੇਗਾ ਤੁਹਾਡੇ ਸਵਾਲਾਂ ਦੇ ਜਵਾਬ ਦੇਣ ਲਈ। ਜੇਕਰ ਤੁਸੀਂ ਜਵਾਬ ਨਹੀਂ ਲੈਣਾ then it's OK. ਜੇ ਤਾਂ ਤੁਸੀਂ ਜਵਾਬ ਲੈਣਾ ਚਾਹੁੰਦੇ ਹੋ then let him complete. ਜੇ ਤੁਸੀਂ ਨਹੀਂ ਲੈਣਾ ਚਾਹੁੰਦੇ ਤਾਂ ਠੀਕ ਹੈ। It was on your request.

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਸਬਜੈਕਟ ਇਹੋ ਜਿਹਾ ਹੈ ਕਿ ਜੇ ਕਿਸੇ ਨੇ 19-21 ਕੀਤੀ ਹੈ, ਪਹਿਲੇ ਕੀਤੀ ਜਾਂ ਹੁਣ ਵੀ ਚੱਲ ਰਹੀ ਹੈ, ਇਸ ਤੇ ਜ਼ਰੂਰ ਇਸੇ ਸੈਸ਼ਨ ਵਿੱਚ ਇੱਕ ਸੈਪਰੇਟ ਟਾਈਮ ਦਿਓ। ਇਸ ਬਜਟ ਸੈਸ਼ਨ ਦੇ ਵਿੱਚ lets not intrude other issues.

**ਮਾਨਯੋਗ ਸਪੀਕਰ:** ਮੇਰੀ ਬੇਨਤੀ ਹੈ ਕਿ ਤੁਹਾਡੇ ਮਿੰਟ ਤਾਂ 8 ਹੀ ਰਹਿ ਗਏ ਹਨ।

**1.10 / 28.06.2022 ਤਰਲੋਚਨ ਸਿੰਘ / ਹਰਜਿੰਦਰ ਸਿੰਘ ਟਿਵਾਣਾ**

We don't want to run away from the discussion. ਕਰੋ ਬਹਿਸ।

**ਮਾਨਯੋਗ ਸਪੀਕਰ** : ਹਾਂ ਜੀ। ਸੁਣੋ। Listen to him. (Interruption). ਹਾਂ ਜੀ ਐਫ਼ ਐਮ ਸਾਹਿਬ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)** : ਮੈਂ ਇਹੀ ਬੇਨਤੀ ਕੀਤੀ ਸੀ ਕਿ ਅਸੀਂ ਸਾਰੇ ਬਜਟ ਤੇ ਬਹਿਸ ਕਰੀਏ, ਮੈਂ ਤਾਂ ਪਹਿਲਾਂ ਵੀ ਇਹੀ ਕਿਹਾ ਸੀ ਪਰ ਤੁਹਾਡੇ ਸਤਿਕਾਰਯੋਗ ਮੈਂਬਰ ਸਾਹਿਬ ਨੇ ਕਿਹਾ ਕਿ 20,000 ਕਰੋੜ ਦਾ ਹਿਸਾਬ ਦਿਉ। (Interruption) ਇੱਕ ਮਿੰਟ ਰੰਧਾਵਾ ਸਾਹਿਬ, ਮੈਨੂੰ ਕੰਪਲੀਟ ਤਾਂ ਕਰ ਲੈਣ ਦਿਉ। ਤੁਸੀਂ ਤਾਂ ਲੰਮਾ ਸਮਾਂ ਮੈਂਬਰ ਰਹੇ ਹੋ।

**ਮਾਨਯੋਗ ਸਪੀਕਰ** : ਚੇਅਰ ਨੂੰ ਐਡਰੈਸ ਕਰੋ ਜੀ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਹੁਣ ਇਹ ਕਿਉਂ ਇਸ ਗੱਲ ਤੋਂ ਡਰੇ ਹੋਏ ਹਨ ਕਿ ਕੋਈ ਕਾਰਵਾਈ ਹੋਵੇਗੀ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜਿਨ੍ਹਾਂ ਨੇ ਕੋਈ ਕੁਰੱਪਸ਼ਨ ਕੀਤੀ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਹੋਵੇਗੀ। ਉਨ੍ਹਾਂ ਦੀ ਪਾਰਟੀ ਜਿੰਨੇ ਵੀ ਧਰਨੇ ਲਗਾਈ ਜਾਣ, ਪਹਿਲਾਂ ਵੀ ਲਗਾਉਂਦੇ ਰਹੇ ਹਨ, ਲਗਾ ਲੈਣ ਪਰ ਜਿਸ ਨੇ ਵੀ ਕੁਰੱਪਸ਼ਨ ਕੀਤੀ ਹੈ, ਮੈਂ ਹਾਊਸ ਵਿੱਚ ਕਹਿੰਦਾ ਹਾਂ ਕਿ ਉਸ ਦੇ ਖਿਲਾਫ ਸਖਤ ਤੋਂ ਸਖਤ

ਕਾਰਵਾਈ ਹੋਵੇਗੀ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਕਿਸੇ ਨੂੰ ਡਰਨ ਦੀ ਲੋੜ ਨਹੀਂ ਹੈ। ਕਿਸੇ ਨੂੰ ਦਬਕਾਇਆ ਨਹੀਂ ਜਾਵੇਗਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਜੋ ਵਿੱਤ ਮੰਤਰੀ ਸਾਹਿਬ ਨੇ ਕਿਹਾ ਹੈ, ਅਸੀਂ ਸੌ ਫੀਸਦੀ ਸਹਿਮਤ ਹਾਂ। ਜੇ ਕਿਸੇ ਨੇ ਕੋਈ ਉਨੀ ਇੱਕੀ ਕੀਤੀ ਹੈ ਤਾਂ ਕਾਰਵਾਈ ਕਰੋ ਪਰ ਆਪਾਂ ਟਾਈਮ ਉਸ ਢੰਗ ਨਾਲ ਵਰਤੀਏ। ਬਹਿਸ ਕਰੀਏ। ਇਨਕੁਆਰੀ ਕਰਵਾਉ, he is most welcome to do whatever he wants to. But it is not the right way to do. ਬਿਲਕੁਲ ਡਰਾਉ-ਧਮਕਾਉ ਨਾ। ਜਿਸ ਕਿਸੇ ਨੇ ਉਨੀ ਇੱਕੀ ਕੀਤੀ ਹੈ ਜ਼ਰੂਰ ਕਾਰਵਾਈ ਕਰੋ, ਖੁਸ਼ੀ ਨਾਲ ਕਰੋ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਸਿੰਘ ਜੂਨੀਅਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ)

**ਮਾਨਯੋਗ ਸਪੀਕਰ** : ਹੈਨਰੀ ਜੀ, ਤੁਸੀਂ ਸਮਝ ਨਹੀਂ ਰਹੇ, ਲੀਡਰ ਆਫ ਦਿ ਆਪੋਜ਼ੀਸ਼ਨ ਬੋਲ ਰਹੇ ਹਨ। Let him speak. (ਵਿਘਨ) (ਸ਼ੋਰ) Leader of the Opposition ਨੂੰ ਇੰਟਰੱਪਟ ਕਰਨਾ ਠੀਕ ਨਹੀਂ ਹੈ।

**ਸ਼੍ਰੀ ਅਵਤਾਰ ਸਿੰਘ ਜੂਨੀਅਰ** : ਫਿਰ ਇਨ੍ਹਾਂ ਤੋਂ ਬਾਅਦ ਟਾਈਮ ਦੇ ਦਿਉ।

**ਮਾਨਯੋਗ ਸਪੀਕਰ** : ਜ਼ਰੂਰ ਦਿਆਂਗੇ। (ਵਿਘਨ) (ਸ਼ੋਰ) ਹਾਂ ਜੀ, ਬੈਂਸ ਸਾਹਿਬ।

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ** : ਆਨਰੇਬਲ ਸਪੀਕਰ ਸਾਹਿਬ, ਇਸ ਤੋਂ ਬਾਅਦ ਇਲੀਗਲ ਮਾਈਨਿੰਗ ਤੇ ਇੱਕ ਹੋਰ ਬੜਾ ਗੰਭੀਰ ਮਸਲਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੀ ਅਵਤਾਰ ਸਿੰਘ ਜੂਨੀਅਰ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਸਿੰਘ ਜੂਨੀਅਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ)

**Mr. Speaker :** Chair is the rule. Chair is the Rule. You cannot challenge the Chair. Chair is the rule. Nobody can question the Chair, Please sit down. (ਵਿਘਨ) (ਸ਼ੋਰ)

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ** : ਸਪੀਕਰ ਸਾਹਿਬ ਪੰਜਾਬ ਵਿੱਚ 444 ਕਰੈਸ਼ਰ ਆਪਰੇਟ ਕਰਦੇ ਹਨ and it is very sad ਕਿ ਹੁਣ ਤੱਕ ਕਰੈਸ਼ਰ ਪਾਲਿਸੀ ਨਹੀਂ ਬਣੀ। (ਵਿਘਨ) (ਸ਼ੋਰ) ਸਿਰਫ 10,000 ਰੁਪਏ ਦਿਉ ਅਤੇ ਢਾਈ ਤਿੰਨ ਕਰੋੜ ਦੀ ਇਨਵੈਸਟਮੈਂਟ ਕਰਕੇ ਕਰੈਸ਼ਰ ਚਲਾ ਕੇ ਇਲੀਗਲ ਮਾਈਨਿੰਗ ਕਰੋ। ਮੈਂ ਸਾਰੇ ਕਰੈਸ਼ਰ ਵਾਲਿਆਂ ਨੂੰ ਮਾੜਾ ਨਹੀਂ ਕਹਿੰਦਾ ਪਰੰਤੂ ਇਹ ਇੱਕ ਇਸ ਤਰ੍ਹਾਂ ਦੀ ਇੰਡਸਟਰੀ ਬਣਾ ਦਿੱਤੀ ਗਈ, ਜਿਸ ਦਾ ਬਹੁਤ ਜ਼ਿਆਦਾ ਗਲ ਘੋਟ ਦਿੱਤਾ ਗਿਆ। ਉਨ੍ਹਾਂ ਤੋਂ ਗੁੰਡਾ ਪਰਚੀ ਵੀ ਲਈ ਜਾਂਦੀ ਸੀ ਅਤੇ

ਉਨ੍ਹਾਂ ਤੇ ਪਰਚੇ ਵੀ ਕੀਤੇ ਜਾਂਦੇ ਸਨ। From the day, our government is formed ਅਸੀਂ ਇੱਕ ਵੀ ਨਵਾਂ ਕਰੈਸ਼ਰ ਅਪਰੂਵ ਨਹੀਂ ਕੀਤਾ। ਮਾਨਯੋਗ ਮੁੱਖ ਮੰਤਰੀ ਸਾਹਿਬ ਇੱਕ ਨਵੀਂ ਕਰੈਸ਼ਰ ਪਾਲਿਸੀ ਲੈ ਕੇ ਆ ਰਹੇ ਹਨ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ 444 ਕਰੈਸ਼ਰਾਂ ਦੀ ਜ਼ਿੰਮੇਵਾਰੀ ਇੱਕ ਸੀ ਗਰੇਡ ਅਫ਼ਸਰ ਨੂੰ ਦਿੱਤੀ ਸੀ। ਸਿਰਫ 6 ਮਾਈਨਿੰਗ ਅਫ਼ਸਰਾਂ ਨੂੰ ਇਹ ਜ਼ਿੰਮੇਵਾਰੀ ਦੇ ਦਿੱਤੀ ਗਈ ਅਤੇ ਛੋਟ ਦੇ ਦਿੱਤੀ ਗਈ ਕਿ ਪੰਜਾਬ ਨੂੰ ਜਿੱਥੋਂ ਮਰਜ਼ੀ ਪੁੱਟ ਲਉ। ਸਾਡੀ ਸਰਕਾਰ ਆਈ ਤਾਂ ਅਸੀਂ ਦੋ ਮਾਈਨਿੰਗ ਅਫ਼ਸਰ ਸਸਪੈਂਡ ਕੀਤੇ ਹਨ, ਜਿਹੜੇ ਕਿ ਸਭ ਤੋਂ ਹੌਟੈਸਟ ਸਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਰੋਪੜ ਵਾਲਾ ਅਤੇ ਪਠਾਨਕੋਟ ਵਾਲਾ ਮਾਈਨਿੰਗ ਅਫ਼ਸਰ ਸਸਪੈਂਡ ਕੀਤੇ ਹਨ। ਉੱਥੇ ਲੱਗਣ ਲਈ ਇੱਕ ਇੱਕ ਕਰੋੜ ਰੁਪਿਆ ਲੱਗਦਾ ਸੀ। ਹੁਣ ਉੱਥੇ ਕੋਈ ਲੱਗਣਾ ਨਹੀਂ ਚਾਹੁੰਦਾ ਕਿਉਂਕਿ ਹੁਣ ਇੱਕ ਇਮਾਨਦਾਰ ਸਰਕਾਰ ਆਈ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ...

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ** : ਬਾਜਵਾ ਸਾਹਿਬ, let me complete. ਮੈਂ ਤੁਹਾਡਾ ਬਹੁਤ ਜੂਨੀਅਰ ਹਾਂ।

**Mr. Speaker** : Let him finish. He is about to finish.

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ** : ਬਾਜਵਾ ਸਾਹਿਬ, ਤੁਸੀਂ ਹੀ ਕਿਹਾ ਸੀ। ਬਾਜਵਾ ਸਾਹਿਬ, these are very important issues. (ਵਿਘਨ) (ਸ਼ੋਰ) ਮੈਂ ਤੁਹਾਡਾ ਛੋਟਾ ਭਰਾ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਰ, ਮੇਰੀ ਇੱਕ ਗੁਜ਼ਾਰਿਸ਼ ਹੈ ਕਿ ਤੁਸੀਂ ਥੋੜ੍ਹਾ ਵਕਤ ਤਾਂ ਦਿਉ ਕਿ ਮੈਂਬਰ rebut ਵੀ ਕਰ ਸਕਣ। ਸਾਡੇ ਵੀ ਮੈਂਬਰ ਬੈਠੇ ਹਨ ਜਿਹੜੇ ਕਿ ਮੰਤਰੀ ਰਹੇ ਹਨ। Let them reply.

**ਮਾਨਯੋਗ ਸਪੀਕਰ** : ਮੈਂ ਟਾਈਮ ਦੇ ਰਿਹਾ ਹਾਂ ਜੀ।

**Sardar Partap Singh Bajwa** : Are you sure ਤੁਸੀਂ ਸਮਾਂ ਦੇ ਦਿਉਗੇ?

**ਮਾਨਯੋਗ ਸਪੀਕਰ** : ਮੈਂ ਦੇ ਰਿਹਾ ਹਾਂ ਜੀ। ਜਿੱਥੇ ਪੁਆਇੰਟ ਆਫ ਆਰਡਰ ਮੰਗਦੇ ਹਨ, ਮੈਂ ਦਿੰਦਾ ਹਾਂ। (ਵਿਘਨ) (ਸ਼ੋਰ) Let him talk something. ਗੱਲ ਤਾਂ ਕਰ ਲੈਣ ਦਿਉ। ਪਲੀਜ਼ ਬੈਠੋ। (ਵਿਘਨ) ਬੀਬੀ ਅਰੁਨਾ ਜੀ ਕੁਝ ਕਹਿਣਾ ਚਾਹੁੰਦੇ ਹਨ।

**ਸ਼੍ਰੀਮਤੀ ਅਰੁਨਾ ਚੌਧਰੀ (ਦੀਨਾਨਗਰ, ਐਸ.ਸੀ)** : ਧੰਨਵਾਦ ਸਰ। ਸਰ, ਇੱਥੇ ਇਸ ਪਵਿੱਤਰ ਸਦਨ ਵਿੱਚ ਬੈਠ ਕੇ ਸਾਡੇ ਯੰਗ ਮੰਤਰੀਆਂ ਦੀਆਂ ਗੱਲਾਂ ਚੰਗੀਆਂ ਲੱਗਦੀਆਂ ਹਨ। ਠੀਕ ਹੈ ਕਿ ਇਹ ਜੋ ਕਹਿੰਦੇ ਹਨ, ਇਨ੍ਹਾਂ ਦੀ ਮੰਸ਼ਾ ਠੀਕ ਹੈ ਲੇਕਿਨ ਜੇ ਡੀਪਲੀ ਸੋਚਿਆ ਜਾਵੇ ਤਾਂ ਇਹ ਮੁੰਗੇਰੀ ਲਾਲ ਦੇ ਹੁਸੀਨ ਸੁਪਨਿਆਂ ਤੋਂ

ਜ਼ਿਆਦਾ ਕੁਝ ਨਹੀਂ ਹੈ। 20000 ਕਰੋੜ ਰੁਪਿਆ ਆਵੇਗਾ, ਫਿਰ ਅਸੀਂ ਉਸ ਨੂੰ ਲੋਕ ਹਿੱਤ ਵਿੱਚ ਵਰਤਾਂਗੇ, ਫਿਰ ਅਸੀਂ ਵੈਲਫੇਅਰ ਦੇ ਕੰਮ ਕਰਾਂਗੇ। ਮੈਂ ਤੁਹਾਡੇ ਧਿਆਨ ਵਿੱਚ ਇੱਕ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਪਠਾਨਕੋਟ ਬਿਲਕੁਲ ਮੇਰੇ ਲਾਗੇ ਹੈ। ਮੇਰਾ ਗੁਆਂਢੀ ਹਲਕਾ ਹੈ। ਸਭ ਤੋਂ ਵੱਧ ਮਾਈਨਿੰਗ ਉਥੇ ਹੋ ਰਹੀ ਹੈ। ਉਥੇ ਕੋਈ ਰੋਕਣ ਵਾਲਾ ਨਹੀਂ ਹੈ। (ਵਿਘਨ) (ਸ਼ੋਰ) ਇੱਕ ਮਿੰਟ ਮੇਰੀ ਗੱਲ ਕੰਪਲੀਟ ਹੋ ਲੈਣ ਦਿਉ।

**ਟਰੇਜ਼ਰੀ ਬੈਂਚਿਜ਼ ਵੱਲੋਂ ਆਵਾਜ਼** : ਐਮ.ਐਲ.ਏ. ਫੜ ਤਾਂ ਲਿਆ ਹੈ। (ਹਾਸਾ)

**ਸ਼੍ਰੀਮਤੀ ਅਰੁਨਾ ਚੌਧਰੀ** : ਇੱਕ ਅਫ਼ਸਰ ਨੂੰ ਫੜਨ ਨਾਲ ਕੁਝ ਨਹੀਂ ਹੁੰਦਾ।

**ਇੱਕ ਆਵਾਜ਼** : ਅਫ਼ਸਰ ਨਹੀਂ, ਐਮ.ਐਲ.ਏ. ਫੜਿਆ ਹੈ ਜੀ।

**ਸ਼੍ਰੀਮਤੀ ਅਰੁਨਾ ਚੌਧਰੀ** : ਮੈਨੂੰ ਕੰਪਲੀਟ ਕਰ ਲੈਣ ਦਿਉ। (ਵਿਘਨ)

**ਮਾਨਯੋਗ ਸਪੀਕਰ** : ਅੰਗੁਰਾਲ ਜੀ, ਬੀਬਾ ਜੀ ਨੂੰ ਬੋਲਣ ਦਿਉ।

**ਮ/ਹ.ਸ./ 1.15/ 28.06.2022**

**ਸ਼੍ਰੀਮਤੀ ਅਰੁਨਾ ਚੌਧਰੀ :** ਪਿਛਲੇ ਪੰਜ ਸਾਲ ਜਦੋਂ ਸਾਡੀ ਸਰਕਾਰ ਸੀ ਤਾਂ ਉੱਥੇ ਇੱਕ ਸਪੈਸ਼ਲ ਪੁਲਿਸ ਚੌਕੀ ਬਣਾਈ ਸੀ ਔਰ ਤੁਸੀਂ ਵੈਰੀਫਾਈ ਵੀ ਕਰਵਾ ਸਕਦੇ ਹੋ ਕਿ ਮੇਰੇ ਹਲਕੇ ਦੀਨਾਨਗਰ ਵਿੱਚੋਂ ਕੋਈ ਵੀ ਟਿੱਪਰ ਜਾਂ ਰੇਤ ਦਾ ਟਰੱਕ ਬਿਲਕੁਲ ਨਿਕਲ ਕੇ ਨਹੀਂ ਜਾਂਦਾ ਸੀ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਹੁਣ ਤਿੰਨ ਮਹੀਨੇ ਤੋਂ ਲਗਾਤਾਰ ਉਸ ਚੌਕੀ ਤੋਂ ਬਲਕਿ ਫੈਸੀਲੀਟੇਟ ਕੀਤਾ ਜਾਂਦਾ ਹੈ ਕਿ ਇੱਥੋਂ ਟਰੱਕ ਵੀ ਜਾਣ ਤੇ ਟਿੱਪਰ ਵੀ ਜਾਣ। (ਵਿਘਨ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਸ਼ੀਤਲ ਅੰਗੁਰਾਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸ਼੍ਰੀਮਤੀ ਅਰੁਨਾ ਚੌਧਰੀ:** ਕੌਣ ਲੈ ਰਿਹਾ ਹੈ, ਕੌਣ ਲੈ ਰਿਹਾ ਹੈ? ਮੇਰੇ ਤੋਂ ਵੈਰੀਫਾਈ ਕਰਵਾ ਲਓ। ਵੈਰੀਫਾਈ ਕਰਵਾ ਲਓ ਕਿ ਕੌਣ ਲੈ ਰਿਹਾ ਹੈ। (ਵਿਘਨ, ਸ਼ੋਰ) ਮੇਰੀ ਗੱਲ ਕੰਪਲੀਟ ਹੋ ਲੈਣ ਦਿਓ। ਤੁਹਾਡੀ ਸਰਕਾਰ ਹੈ, ਤੁਸੀਂ ਵੈਰੀਫਾਈ ਕਰਵਾ ਸਕਦੇ ਹੋ।

**ਮਾਨਯੋਗ ਸਪੀਕਰ:** ਠੀਕ ਹੈ ਬੀਬਾ ਜੀ। ਠੀਕ ਹੈ। ਅੰਗੁਰਾਲ ਜੀ ਬੈਠੋ।

**ਸ਼੍ਰੀਮਤੀ ਅਰੁਨਾ ਚੌਧਰੀ:** ਤੁਹਾਡੀ ਸਰਕਾਰ ਹੈ ਤੁਸੀਂ ਵੈਰੀਫਾਈ ਕਰਵਾ ਸਕਦੇ ਹੋ, ਸਬੂਤ ਮੇਰੇ ਕੋਲ ਹੈ।

**ਮਾਨਯੋਗ ਸਪੀਕਰ:** ਹਰਜੋਤ ਸਿੰਘ ਬੈਂਸ ਜੀ, ਜਵਾਬ ਦਿਓ। ਹਾਂ ਜੀ, ਵਿੱਤ ਮੰਤਰੀ ਸਾਹਿਬ।

**ਵਿੱਤ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਪਰਮਿਸ਼ਨ ਚਾਹੁੰਦਾ ਹਾਂ, ਮੇਰੇ ਅਫਸਰ ਸਾਹਿਬਾਨ ਨੋਟ ਕਰ ਰਹੇ ਹਨ।

**ਮਾਨਯੋਗ ਸਪੀਕਰ:** ਠੀਕ ਹੈ ਜੀ, ਤੁਸੀਂ ਜਾ ਸਕਦੇ ਹੋ।

**ਵਿੱਤ ਮੰਤਰੀ:** ਬਿਲਕੁਲ ਤੁਹਾਡੇ ਸਭ ਦੇ ਜਿੰਨੇ ਵੀ ਸੁਝਾਅ ਹੋਣਗੇ ਮੈਂ ਸਭ ਦਾ ਜਵਾਬ ਦਿਆਂਗਾ। ਮੇਰੀ ਜੀ.ਐਸ.ਟੀ. ਕਾਊਂਸਿਲ ਦੀ ਮੀਟਿੰਗ ਦਾ ਟਾਈਮ ਹੋ ਚੁੱਕਾ ਹੈ। ਸੋ, ਧੰਨਵਾਦ।

**ਸਰਦਾਰ ਪਰਗਟ ਸਿੰਘ ਪੋਆਰ:** ਮੰਤਰੀ ਸਾਹਿਬ, ਜੇ ਫਾਈਨਾਂਸ ਸੈਕਟਰੀ ਇੱਥੇ ਆ ਜਾਣ ਤਾਂ that will be better.

**ਵਿੱਤ ਮੰਤਰੀ:** ਸੈਕਟਰੀ ਸਾਹਿਬ ਦੀ ਤੇ ਮੇਰੀ ਬੜੀ ਅਹਿਮ ਜ਼ਿੰਮੇਵਾਰੀ ਹੈ ਕਿਉਂਕਿ ਜੀ.ਐਸ.ਟੀ. ਕੌਂਸਲ ਵਿੱਚ ਪੰਜਾਬ ਦੇ ਕਾਫੀ ਪੁਰਾਣੇ ਪੈਂਡਿੰਗ ਮੁੱਦੇ ਹਨ ਜਿਨ੍ਹਾਂ ਤੇ ਡਿਸਕਸ਼ਨ ਹੋਣੀ ਹੈ। ਸਾਡੇ ਸਾਰੇ ਅਫਸਰ ਸਾਹਿਬਾਨ ਬੈਠੇ ਹਨ। (ਵਿਘਨ) ਤੁਸੀਂ ਕਹਿ ਦਿਓ (Opposition ਵੱਲ ਇਸ਼ਾਰਾ ਕਰਦੇ ਹੋਏ) ਕਿ ਅਸੀਂ ਜੀ.ਐਸ.ਟੀ. ਕਾਊਂਸਿਲ ਦੀ ਮੀਟਿੰਗ ਵਿੱਚ ਨਾ ਜਾਈਏ। (ਵਿਘਨ) ਮੈਂ ਕਹਿ ਰਿਹਾ ਹਾਂ ਕਿ ਸਾਡੇ ਅਫਸਰ ਸਾਹਿਬਾਨ ਬੈਠੇ ਹਨ ਤੇ ਤੁਹਾਡੀ ਇਕੱਲੀ-ਇਕੱਲੀ ਗੱਲ ਦਾ ਜਵਾਬ ਦਿਆਂਗੇ। ਪਰਗਟ ਸਿੰਘ ਜੀ, ਤੁਸੀਂ ਇਸ ਗੱਲ ਨੂੰ ਇਸ਼ੂ ਬਣਾ ਰਹੇ ਹੋ, ਤੁਸੀਂ ਸਿਆਣੇ ਹੋ। ਤੁਸੀਂ ਇਹ ਕਿਹੜੀਆਂ ਗੱਲਾਂ ਵਿੱਚ ਪੈ ਗਏ ਹੋ। ਸਾਡੇ ਸਾਰੇ ਅਫਸਰ ਸਾਹਿਬਾਨ ਬੈਠੇ ਹਨ। ਤੁਸੀਂ ਹਰ ਗੱਲ ਨੂੰ ਇਸ਼ੂ ਨਾ ਬਣਾਇਆ ਕਰੋ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਤੁਹਾਡੀ ਇਕੱਲੀ-ਇਕੱਲੀ ਗੱਲ ਦਾ ਜਵਾਬ ਦੇ ਕੇ ਜਾਵਾਂਗਾ, ਤੁਸੀਂ ਕਿਉਂ ਡਰਦੇ ਹੋ?

**ਮਾਨਯੋਗ ਸਪੀਕਰ:** ਚੀਮਾ ਜੀ, ਚੇਅਰ ਨੂੰ ਐਡਰੈੱਸ ਕਰੋ। ਹਰਜੋਤ ਸਿੰਘ ਬੈਂਸ। (ਵਿਘਨ) ਅਰੁਨਾ ਜੀ, ਤੁਹਾਡੀ ਗੱਲ ਆ ਗਈ ਹੈ, let him complete.

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਇਨ੍ਹਾਂ ਦੀ query ਦਾ ਜਵਾਬ ਦੇ ਦਿਆਂ। ਮਾਨਯੋਗ ਮੈਂਬਰ ਸਾਹਿਬ ਵੀ ਵੈੱਲਕਮ ਹਨ ਤੇ ਉਹ ਆ ਕੇ ਸਾਡਾ ਡਾਟਾ ਚੈੱਕ ਕਰ ਸਕਦੇ ਹਨ। ਪਿਛਲੀ ਸਰਕਾਰ ਵਿੱਚ ਜਿਹੜੀ ਡੇਅਲੀ ਮੈਕਸੀਮਮ ਮਾਈਨਿੰਗ ਹੁੰਦੀ ਸੀ ਉਹ 40 ਹਜ਼ਾਰ ਮੀਟ੍ਰਿਕ ਟਨ ਸੀ ਤੇ ਅੱਜ ਇਕੱਲੀ 40 ਹਜ਼ਾਰ ਮੀਟ੍ਰਿਕ ਟਨ ਪਠਾਨਕੋਟ ਵਿੱਚੋਂ ਅਸੀਂ ਕਰ ਰਹੇ ਹਾਂ (ਥੰਪਿੰਗ) ਤੇ ਇੱਕ-ਇੱਕ ਟਰੱਕ ਪੰਜਾਬ ਸਰਕਾਰ ਦੇ ਪੋਰਟਲ ਤੇ ਚੜ੍ਹ ਰਿਹਾ ਹੈ। (ਵਿਘਨ) ਤੁਸੀਂ ਆ ਜਾਓ, ਤੁਸੀਂ ਮੈਨੂੰ ਟਰੱਕ ਨੰਬਰ

ਦਿਓ ਅਗਰ ਉਹ ਮੇਰੇ ਪੋਰਟਲ ਤੇ ਨਹੀਂ ਹੋਵੇਗਾ ਤਾਂ I am responsible. ਸਰ, ਇਕੱਲੇ ਪਠਾਨਕੋਟ ਵਿੱਚੋਂ ਅਸੀਂ 40 ਹਜ਼ਾਰ ਮੀਟ੍ਰਿਕ ਟਨ ਡੇਅਲੀ ਮਾਈਨਿੰਗ ਕਰ ਰਹੇ ਹਾਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ, ਸ਼੍ਰੀਮਤੀ ਅਰੁਨਾ ਚੌਧਰੀ, ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਪਰਗਟ ਸਿੰਘ ਪੋਆਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਪਹਿਲਾਂ ਫੈਸਲਾ ਕਰ ਲਓ। ਹਾਂ ਜੀ, ਸਰਕਾਰੀਆ ਸਾਹਿਬ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ ਤੇ ਇਹ ਕਦੇ 40 ਹਜ਼ਾਰ ਮੀਟ੍ਰਿਕ ਟਨ ਤੇ ਕਦੇ ਕੁਝ ਕਹੀ ਜਾਂਦੇ ਹਨ, ਜੇ ਇਨ੍ਹਾਂ ਨੇ ਸਭ ਕੁਝ ਵਧਾ ਲਿਆ ਹੈ ਤਾਂ ਇਨ੍ਹਾਂ ਦੀ ਇਨਕਮ ਕਿਉਂ ਨਹੀਂ ਵੱਧ ਰਹੀ ਹੈ? ਮੈਂ ਤਾਂ ਇਹੀ ਸਵਾਲ ਕਰਦਾ ਹਾਂ। (ਵਿਘਨ) ਇੱਕ ਮਿੰਟ ਖੜ੍ਹ ਜਾਓ। ਇਹ ਪਹਿਲਾਂ ਇਨਕਮ ਵਧਾਉਣ, 20,000 ਕਰੋੜ ਰੁਪਏ ਤੱਕ ਪਹੁੰਚਣ, ਫਿਰ ਕਿਸੇ ਨੂੰ ਨਿੰਦਣ, ਫਿਰ ਗੱਲ ਕਰਾਂਗੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਮੰਤਰੀ ਜੀ ਜਵਾਬ ਦੇ ਰਹੇ ਹਨ।

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ** : ਮੈਂ ਬੇਨਤੀ ਕਰਦਾ ਹਾਂ ਕਿ ਕਾਈਂਡਲੀ ਬੈਠ ਜਾਓ। ਬੇਨਤੀ ਹੈ ਕਿ ਬੈਠ ਜਾਓ। (ਵਿਘਨ)

**ਮਾਨਯੋਗ ਸਪੀਕਰ:** ਅਸ਼ਵਨੀ ਜੀ, ਦੋ ਮਿੰਟ ਇਨ੍ਹਾਂ ਨੂੰ ਕੰਪਲੀਟ ਕਰ ਲੈਣ ਦਿਓ। He is about to complete. Ashwani Ji, he is about to complete, let him complete then you will speak.

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਜਿੰਨੀਆਂ ਖੱਡਾਂ ਸੀ ਉਨ੍ਹਾਂ ਤੇ weigh bridges ਲੱਗੇ ਸੀ ਤੇ ਤੁਸੀਂ ਸੁਣ ਕੇ ਹੈਰਾਨ ਹੋ ਜਾਓਗੇ ਕਿ ਉਨ੍ਹਾਂ ਉਤੇ ਟਿੱਪਰ ਪੂਰਾ ਨਹੀਂ ਆਉਂਦਾ ਸੀ। ਪਹਿਲੀ ਗੱਲ ਤਾਂ ਇਹ ਸੀ ਕਿ ਉਹ ਇੱਕ ਟਰੱਕ ਦੀ ਪਰਚੀ ਕੱਟਦੇ ਸੀ ਤੇ ਵੀਹ-ਵੀਹ ਟਰੱਕ

ਲੰਘਾ ਦਿੰਦੇ ਸੀ। ਇਹ ਨਹੀਂ ਹੈ ਕਿ ਹੁਣ ਮੈਂ ਮਾਈਨਿੰਗ ਵਧਾ ਦਿੱਤੀ ਹੈ। The Difference is only that every truck now passes through the weigh bridge and the weigh bridges have been corrected. ਸਰ, ਉਸ ਉਤੇ ਕਦੇ ਦੋ ਟਾਇਰ ਚੜ੍ਹਾ ਦਿੱਤੇ, ਫਿਰ ਪਿਛਲੇ ਦੋ ਚੜ੍ਹਾ ਦਿੱਤੇ। ਜਿਹੜੇ ਇਨ੍ਹਾਂ ਦੇ ਦਿੱਤੇ ਹੋਏ ਠੇਕੇਦਾਰ ਹਨ, ਹੁਣ ਉਨ੍ਹਾਂ ਉਤੇ ਮੈਂ 10 ਕਰੋੜ ਰੁਪਏ ਦੀ ਰਿਕਵਰੀ ਪਾਈ ਹੈ ਕਿ ਤੁਸੀਂ ਇੰਨਾ ਚਿਰ ਪੁਰਾਣੇ ਡਿਫਾਲਟੀ weigh bridges ਕਿਸ ਤਰ੍ਹਾਂ ਚਲਾਉਂਦੇ ਰਹੇ and again a vigilance enquiry has been marked. ਸਰ, ਉਸ ਤੋਂ ਇਲਾਵਾ 205 ਮਾਈਨਿੰਗ ਸਾਇਟਾਂ ਵਿੱਚੋਂ ਮੈਂ ਦੱਸਿਆ ਸੀ ਕਿ ਸਿਰਫ 43 ਹੀ ਚੱਲ ਰਹੀਆਂ ਹਨ। ਇਸ ਤਰ੍ਹਾਂ ਦੀ ਕਿਹੜੀ ਪਾਲਿਸੀ ਬਣਾ ਦਿੱਤੀ ਕਿ ਅਸੈਸਮੈਂਟ ਹੀ ਨਹੀਂ ਕੀਤੀ। ਹੁਣ ਇਹ ਮੈਨੂੰ ਪੁੱਛਦੇ ਹਨ ਕਿ ਤੁਹਾਡੀ ਮਾਈਨਿੰਗ ਪਾਲਿਸੀ ਕਦੋਂ ਆਵੇਗੀ। ਮੈਂ ਬੇਸਟ ਕੰਸਲਟੈਂਟਸ ਹਾਇਰ ਕੀਤੇ ਹਨ। We have started doing DSR (District Survey Report) which is very important to get the environmental clearance ਜੋ ਇਨ੍ਹਾਂ ਦੀ ਸਰਕਾਰ ਨੇ ਨਹੀਂ ਕੀਤੀ

**ਸ.ਸ.-ਬ.ਸ./1:20/28.06.2022**

and for that a pre-monsoon data is required, a post monsoon data is required. ਅਗਲੇ ਚਾਰ ਤੋਂ ਪੰਜ ਮਹੀਨਿਆਂ ਵਿੱਚ ਪੰਜਾਬ ਦੇ ਹਰ ਡਿਸਟ੍ਰਿਕਟ ਦੇ ਡੀ.ਐਸ.ਆਰ. ਹੋ ਜਾਣਗੇ ਤੇ ਪੰਜਾਬ ਦੀ ਜਿੱਥੇ-ਜਿੱਥੇ ਖੱਡ ਬਿਨਾਂ ਕੋਈ ਵਾਤਾਵਰਨ ਨੂੰ ਨੁਕਸਾਨ ਤੋਂ ਮਾਈਨਿੰਗ ਹੋ ਸਕਦੀ ਹੈ, ਉਸ ਦਾ ਸਾਰਾ ਡਾਟਾ ਸਰਕਾਰ ਕੋਲ ਆ ਜਾਵੇਗਾ। ਸਰ, ਇਨ੍ਹਾਂ ਨੇ ਕੀ ਕੀਤਾ? 205 ਵਿੱਚੋਂ 43 ਦੇ ਦਿੱਤੇ ਤੇ ਉਸ ਤੋਂ ਬਾਅਦ ਠੇਕੇਦਾਰਾਂ ਨੂੰ ਕਰਨ ਦੇ ਲਈ ਇੱਕ ਡੀਸਿਲਟਿੰਗ ਖੋਲ੍ਹ ਦਿੱਤੀ ਜਦ ਕਿ ਡੀਸਿਲਟਿੰਗ ਤੋਂ equal ਰੈਵੇਨਿਊ ਆ ਜਾਂਦਾ ਸੀ। ਅੱਜ ਪੰਜਾਬ ਦੀ ਤਰਾਸਦੀ ਹੈ ਕਿ ਮੈਨੂੰ ਪੰਜਾਬ ਦੀ ਰੇਤਾ, ਬਜਰੀ ਦੀ ਡਿਮਾਂਡ ਪੂਰਾ ਕਰਨ ਲਈ I have to be only dependent upon the desilting because of their fault. ਕਿਉਂਕਿ ਇਨ੍ਹਾਂ ਨੇ ਡੀ.ਐਸ.ਆਰ. ਨਹੀਂ ਕਰਵਾਇਆ, ਇਸ ਲਈ ਸਾਨੂੰ ਈ.ਸੀ. ਨਹੀਂ ਮਿਲਦੇ। ਸਰ, ਹੋਰ ਸੁਣੋ ਜੀ। 108 ਕਰੋੜ ਰੁਪਿਆ ਆਰਬੀਟ੍ਰੇਸ਼ਨ ਵਿੱਚ ਪੰਜਾਬ ਸਰਕਾਰ ਦਾ ਫਸ ਗਿਆ ਜਿਸ ਸਟੇਟ ਦੇ ਸਿਰ ਤੇ 3 ਲੱਖ ਕਰੋੜ ਰੁਪਿਆ ਕਰਜ਼ਾ ਹੋਵੇ, ਪਾਈ-ਪਾਈ ਬਚਾਉਣਾ ਚਾਹੀਦਾ ਹੈ, best lawyers ਕਰਨੇ ਚਾਹੀਦੇ ਸੀ but they did not do anything. ਆਰਬੀਟ੍ਰੇਟਰਜ਼ ਆਪ ਐਪੁਆਇੰਟ ਕਰਨੇ ਚਾਹੀਦੇ ਸੀ। ਉਨ੍ਹਾਂ ਨੂੰ ਕੋਈ wrong counter claims ਕਰ ਦਿੱਤੇ ਤੇ ਕੁਝ ਨਹੀਂ ਹੋਇਆ। ਅੱਜ 108 ਕਰੋੜ ਵੀ ਸਾਡਾ ਜਾਣ ਵਾਲਾ ਹੈ। ਇੱਥੇ

ਵੀ ਇੱਕ ਪਾਸੇ ਮਾੜੇ ਵਕੀਲ ਤੇ out of the box ਹੈ, ਮਾਈਨਿੰਗ ਤੋਂ ਬਾਹਰ ਹੈ ਪਰ ਇੱਕ ਬੜਾ ਹੀ ਗੰਭੀਰ ਮਸਲਾ ਮੈਂ ਸਦਨ ਦੇ ਵਿੱਚ ਤੇ ਆਪ ਜੀ ਦੇ ਜ਼ਰੀਏ ਪੂਰੇ ਪੰਜਾਬ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ।

ਲਾਅ ਐਂਡ ਆਰਡਰ ਦੀ ਬਹੁਤ ਗੱਲ ਹੁੰਦੀ ਹੈ ਪਰ ਇੱਕ ਇਸ ਤਰ੍ਹਾਂ ਦਾ ਕੇਸ ਹੈ ਕਿਉਂਕਿ ਮੈਂ ਜੇਲ੍ਹ ਮਨਿਸਟਰ ਹਾਂ। ਮੇਰੀ ਨਜ਼ਰ ਵਿੱਚ ਇੱਕ ਇਸ ਤਰ੍ਹਾਂ ਦਾ ਕੇਸ ਆਇਆ ਜਿਸ ਨੇ ਸਾਡੀ ਪੰਜਾਬ ਦੀ ਛਵੀ ਤੇ ਸਵਾਲ ਉਠਾ ਦਿੱਤੇ। ਸਰ, ਇੰਡੀਆ ਦਾ ਨਾਮੀ ਗੈਂਗਸਟਰ Mukhtar Ansari was kept in a Punjab Jail for two years and three months. ਉਸ ਸ਼ਖਸ ਤੇ 10 ਪਰਚੇ ਯੂ.ਪੀ. ਵਿੱਚ ਸੀ। ਇੱਕ ਮੋਹਾਲੀ ਦੇ ਵਿੱਚ ਜਾਅਲੀ ਐੱਫ.ਆਈ.ਆਰ. ਕੀਤੀ ਗਈ ਕਿਉਂਕਿ ਉਸ ਐੱਫ.ਆਈ.ਆਰ. ਵਿੱਚ ਕੋਈ ਚਲਾਨ ਨਹੀਂ ਹੋਇਆ ਜੀ। ਉਸ ਐੱਫ.ਆਈ.ਆਰ. ਵਿੱਚ ਉਸ ਨੇ ਡਿਫਾਲਟ ਬੇਲ ਨਹੀਂ ਲਈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਬੈਠੇ-ਬੈਠੇ ਬਿਨਾਂ ਇਜਾਜ਼ਤ ਤੋਂ ਉੱਚੀ-ਉੱਚੀ ਬੋਲ ਰਹੇ ਸਨ।)

**Legal and Legislative Affaris Minister:** This is very important, this is related to Law and Order of Punjab. Let me finish. This is very important, Sir. (Interruption)

**Mr. Speaker**: Let him complete.

**Legal and Legislative Affaris Minister:** This is related to Law and Order of my State. ਸਰ, ਦੋ ਸਾਲ ਤਿੰਨ ਮਹੀਨੇ ਉਸ ਨੂੰ ਪੰਜਾਬ ਦੀ ਰੋਪੜ ਜੇਲ੍ਹ ਵਿੱਚ ਰੱਖਿਆ ਗਿਆ, ਜਿਸ ਬੈਰਕ ਵਿੱਚ 25 ਬੰਦੇ ਆਉਣੇ ਚਾਹੀਦੇ ਸੀ। He was given a VIP treatment, ਉਸ ਦੀ ਵਾਈਫ ਉਸ ਜੇਲ੍ਹ ਵਿੱਚ ਨਾਲ ਰਹਿੰਦੀ ਸੀ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਰ, ਇੱਥੇ ਨਹੀਂ ਰੁਕਦੀ ਗੱਲ, ਹੁਣ ਦੋ ਸਾਲ ਤਿੰਨ ਮਹੀਨਿਆਂ ਵਿੱਚ ਉਸ ਨੇ ਕਿੰਨੇ ਫੋਨ ਯੂਜ਼ ਕੀਤੇ ਹੋਣਗੇ? ਕਿੰਨੇ ਗੈਂਗਸਟਰ ਪੈਦਾ ਕੀਤਾ ਹੋਣਗੇ? Not only this, then it also puts burden on the Government.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸੁਖਜਿੰਦਰ ਸਿੰਘ ਰੰਧਾਵਾ ਆਪਣੀ ਸੀਟ ਤੇ ਬੈਠ ਕੇ ਉੱਚੀ-ਉੱਚੀ ਬੋਲ ਰਹੇ ਸਨ।)

**ਮੰਤਰੀ:** ਸਰ, ਇਹ ਸੁਣ ਲਵੋ। ਇੱਥੇ ਬਜਟ ਵੀ ਆ ਗਿਆ।

**Mr. Speaker:** Let him speak. He will speak.

**Legal and Legislative Affaris Minister:** This is very important, this is very important. ਇੱਥੇ ਬਜਟ ਵੀ ਆ ਗਿਆ। ਯੂ.ਪੀ. ਗੌਰਮਿੰਟ ਨੇ 26 ਵਾਰੀ ਪ੍ਰੋਡਕਸ਼ਨ ਵਾਰੰਟ ਕੱਢਿਆ ਪਰ ਪੰਜਾਬ ਨੇ ਸੁਣਿਆ ਨਹੀਂ। Then the U.P. Government filed a writ in Supreme Court of Indl. ਮੁਖਤਾਰ ਅੰਸਾਰੀ ਨੂੰ ਬਚਾਉਣ ਦੇ ਲਈ ਸੀਨੀਅਰ ਐਡਵੋਕੇਟ, ਜਿਸ ਦੀ 11 ਲੱਖ ਰੁਪਿਆ ਪੇਸ਼ੀ ਦੀ ਫੀਸ ਸੀ, 11 ਲੱਖ ਰੁਪਿਆ ਇੱਕ ਦਿਨ ਦੀ ਫੀਸ ਸੀ। 55 ਲੱਖ ਰੁਪਏ ਦਾ ਬਿਲ ਅੱਜ ਸਾਨੂੰ ਆਇਆ ਹੋਇਆ ਹੈ। ਇੱਕ ਗੈਂਗਸਟਰ ਨੂੰ ਰੱਖਣ ਲਈ 55 ਲੱਖ ਰੁਪਿਆ ਅਸੀਂ ਕਿਉਂ ਦੇਈਏ? (ਵਿਘਨ)

**ਮਾਨਯੋਗ ਸਪੀਕਰ:** ਇੱਕ ਮਿੰਟ ਗੱਲ ਕਰ ਲਈਏ, ਪੁਆਇੰਟ ਇੰਪਾਰਟੈਂਟ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ। ਬੈਂਸ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

**Mines and Geology Minister:** Last 60 seconds sir.

**ਮਾਨਯੋਗ ਸਪੀਕਰ:** ਠੀਕ ਹੈ ਜੀ।

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ :** ਸਰ, 55 ਲੱਖ ਰੁਪਏ ਦੇ ਬਿਲ ਅਸੀਂ ਦੇਈਏ? ਜਿੱਥੇ ਸਾਡੀ ਸਟੇਟ ਦਾ 108 ਕਰੋੜ ਰੁਪਿਆ ਲੱਗਿਆ ਸੀ, ਵਕੀਲ ਨਹੀਂ ਕਰਦੇ, ਜਿੱਥੇ ਅਸੀਂ ਗੈਂਗਸਟਰ ਦੋ ਸਾਲ ਤਿੰਨ ਮਹੀਨੇ ਆਪਣੇ ਕੋਲ ਰੱਖਿਆ, ਉਸ ਨੂੰ ਫਾਈਵ ਸਟਾਰ ਫੈਸਿਲਟੀਜ਼ ਦਿੱਤੀਆਂ। ਉਸ ਨੂੰ ਬਚਾਉਣ ਦੇ ਲਈ ਸੀਨੀਅਰ ਐਡਵੋਕੇਟ ਆਫ ਸੁਪਰੀਮ ਕੋਰਟ ਆਫ ਇੰਡੀਆ ਜਿਸ ਦੀ ਜੇ ਤਾਰੀਖ ਪੈ ਜਾਵੇ ਤਾਂ 11 ਲੱਖ ਰੁਪਿਆ ਪੰਜਾਬੀ ਦੇਣਗੇ। ਜੇ ਤਾਰੀਖ ਨਹੀਂ ਪਵੇਗੀ ਤਾਂ 5.5 ਲੱਖ ਰੁਪਿਆ ਪੰਜਾਬੀ ਦੇਣਗੇ। 55 ਲੱਖ ਰੁਪਏ ਦਾ ਬਿਲ ਪੈ ਗਿਆ to the State of Punjab. For the information of the State of Punjab, I have ordered that an FIR be lodged and all those who are guilty be booked. (Thumping).

**ਮਾਨਯੋਗ ਸਪੀਕਰ:** ਧੰਨਵਾਦ। ਹਾਂ ਜੀ, ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਸਪੀਕਰ ਸਾਹਿਬ, ਅਸੀਂ ਤੁਹਾਡੀ ਬਹੁਤ ਕਦਰ ਕਰਦੇ ਹਾਂ and you are sitting on a very difficult Chair. ਇਹ one-sided ਕੰਮ ਨਾ ਕਰੀਏ। ਬਜਟ ਤੇ ਬਹਿਸ ਹੋ ਰਹੀ ਹੈ। ਜੇ ਫਿਰ ਇਸ ਗੱਲ ਦਾ ਜਵਾਬ ਦੇਣਾ ਸ਼ੁਰੂ ਕਰ ਦੇਈਏ? Do you want ਕਿ ਬਜਟ ਤੋਂ ਪਾਸੇ ਹੋ ਜਾਈਏ? (ਵਿਘਨ)

**ਮਾਨਯੋਗ ਸਪੀਕਰ:** ਨਹੀਂ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਫਿਰ ਲਾਰੈਂਸ ਬਿਸ਼ਨੋਈ ਵਾਲਾ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰਾਂ ਵੱਲ ਇਸ਼ਾਰਾ) ਇੱਕ ਮਿੰਟ, ਮੈਨੂੰ ਗੱਲ ਕਰ ਲੈਣ ਦਿਉ।

**ਮਾਨਯੋਗ ਸਪੀਕਰ:** ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ, ਤੁਸੀਂ ਬੋਲੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਫਿਰ ਲਾਰੈਂਸ ਬਿਸ਼ਨੋਈ ਵੱਲ ਹੋਈਏ ਕਿ ਕਿਹੜੀ ਜੇਲ੍ਹ ਵਿੱਚ ਸੀ ਤੇ ਕੀ-ਕੀ ਚੱਲਦਾ ਹੈ ਤੇ ਕੌਣ-ਕੌਣ ਕਰਾਉਂਦਾ ਹੈ? ਉੱਥੋਂ ਸ਼ੁਰੂ ਕਰੀਏ?

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਬੈਠ ਕੇ ਉੱਚੀ-ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਫਿਰ ਕਿਸ ਤੇ ਆਵੇਗਾ? ਫਿਰ ਲਾਰੈਂਸ ਬਿਸ਼ਨੋਈ ਤੇ ਆਈਏ ਕਿ ਕਿੱਥੋਂ ਚਲਦਾ ਹੈ ਤੇ ਕੌਣ ਕਰਵਾਉਂਦਾ ਹੈ? ਉਸ ਤੇ ਆਈਏ, ਜੇ ਅੰਸਾਰੀ ਨੂੰ ਲੱਭਦੇ ਫਿਰਦੇ ਹੋ ਫਿਰ ਬਿਸ਼ਨੋਈ ਤੇ ਆ ਜਾਈਏ। ਲਾਰੈਂਸ ਬਿਸ਼ਨੋਈ ਤੋਂ ਸ਼ੁਰੂ ਕਰ ਲੈਂਦੇ ਹਾਂ। ਪਹਿਲਾਂ ਬਿਸ਼ਨੋਈ ਨੂੰ ਸ਼ੁਰੂ ਕਰ ਲੈਂਦੇ ਹਾਂ। ਬਾਕੀਆਂ ਨੂੰ ਬਾਅਦ ਵਿੱਚ ਦੇਖਾਂਗੇ।

**ਗ.ਕੌ./ਬ.ਸ./1.25/28.06.2022**

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਹਾਡੀ ਗੱਲ ਕੰਪਲੀਟ ਹੋ ਗਈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਨਹੀਂ ਹਾਲੇ ਗੱਲ ਕੰਪਲੀਟ ਨਹੀਂ ਹੋਈ। ਬੈਂਸ ਸਾਹਿਬ, ਇਹ ਗੱਲਾਂ ਕਰਨੀਆਂ ਬਹੁਤ ਸੌਖੀਆਂ ਹਨ ਕਿ ਅੰਸਾਰੀ ਦੀ ਘਰਵਾਲੀ ਰਹਿੰਦੀ ਸੀ ਜਾਂ ਨਹੀਂ ਰਹਿੰਦੀ ਸੀ। Can you prove ਕਿ ਉਸ ਦੀ ਘਰਵਾਲੀ ਨਾਲ ਰਹਿੰਦੀ ਸੀ? Can you prove it? You are Jails Minister. You are saying this on the floor of the House ਜੇਕਰ ਇਹ ਚੀਜ਼ ਸਾਬਤ ਨਾ ਹੋਈ then you will have to resign, you will have to resign. ........... (ਵਿਘਨ)(ਸ਼ੋਰ)

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ :** ਅੱਜ ਪੰਜਾਬ ਦੇ ਲੋਕ ਕਹਿੰਦੇ ਹਨ ਕਿ ਮਾਹੌਲ ਅੰਸਾਰੀ ਕਰਕੇ ਖਰਾਬ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਅਤੇ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠੋ, ਬੈਠੋ। ਆਪਣੀਆਂ ਆਪਣੀਆਂ ਸੀਟਾਂ ਤੇ ਬੈਠੋ। ਬੈਂਸ ਸਾਹਿਬ, ਤੁਸੀਂ ਵੀ ਬੈਠੋ। (ਵਿਘਨ, ਸ਼ੋਰ) ਹਾਂ ਜੀ। ਐਲ.ਓ.ਪੀ. ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੇਰੀ ਬੇਨਤੀ ਹੈ ਕਿ ਇਹ ਫਾਇਨਾਂਸ ਤੇ ਡਿਸਕਸ਼ਨ ਹੋ ਰਹੀ ਸੀ। We will start with Lawrence Bishnoi. He is the most wanted gangster of Indl.

**ਮਾਨਯੋਗ ਸਪੀਕਰ:** ਮੇਰੀ ਗੱਲ ਸੁਣੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਹੁਣ ਤੁਹਾਨੂੰ ਵੀ ਤਕਲੀਫ ਸ਼ੁਰੂ ਹੋ ਗਈ ਹੈ।

**ਮਾਨਯੋਗ ਸਪੀਕਰ:** ਮੈਨੂੰ ਕੋਈ ਤਕਲੀਫ ਨਹੀਂ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅੰਸਾਰੀ ਤੋਂ ਏਨਾ ਖਤਰਾ ਨਹੀਂ ਹੈ ਜਿੰਨਾ ਲਾਰੈਂਸ ਬਿਸ਼ਨੋਈ ਤੋਂ ਹੈ। ਲਾਰੈਂਸ ਬਿਸ਼ਨੋਈ ਕਿਹੜੀ ਜੇਲ੍ਹ ਵਿੱਚ ਹੈ? (ਵਿਘਨ)

**ਮਾਨਯੋਗ ਸਪੀਕਰ:** ਹੁਣ ਤੁਸੀਂ ਗੱਲ ਤਾਂ ਸੁਣ ਲਵੋ। ਬਾਜਵਾ ਜੀ ਤੁਸੀਂ ਬੈਠੋ। ਤੁਹਾਡੀ ਗੱਲ ਆ ਗਈ ਹੈ। (ਵਿਘਨ)(ਸ਼ੋਰ) ਰੰਧਾਵਾ ਸਾਹਿਬ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਫਲੋਰ ਆਫ ਦਿ ਹਾਊਸ ਵਿਚ ਕਿਹਾ ਹੈ ਕਿ ਅੰਸਾਰੀ ਦੀ wife ਜੇਲ੍ਹ ਦੇ ਅੰਦਰ ਹੀ ਰਹਿੰਦੀ ਸੀ। ਕੀ ਇਹ ਪਰੂਵ ਕਰਨਗੇ? ਇਹ ਡਾਕੂਮੈਂਟਸ ਲੈ ਕੇ ਆਉਣ। (ਵਿਘਨ)(ਸ਼ੋਰ)

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ:** ਹੁਣ ਮੇਰਾ ਜਵਾਬ ਤਾਂ ਲੈ ਲਵੋ। (ਵਿਘਨ)(ਸ਼ੋਰ) ਹੁਣ ਤੁਸੀਂ ਜਵਾਬ ਲੈਣ ਤੋਂ ਕਿਉਂ ਭੱਜਦੇ ਹੋ। I repeat my words. (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਮੰਤਰੀ ਸਾਹਿਬ ਦੀ ਗੱਲ ਸੁਣ ਲਵੋ। (ਵਿਘਨ) (ਸ਼ੋਰ)

**Legal and Legislative Affaris Minister:** Hon'ble Speaker, I repeat my words that we have ordered an FIR and the truth will be out to the people of Punjab. ਐਫ.ਆਈ.ਆਰ ਦਰਜ ਕਰਨ ਦੇ ਹੁਕਮ ਸਾਈਨ ਕਰਕੇ .......... (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਅਤੇ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਤੁਸੀਂ ਬੈਠੋ। (ਵਿਘਨ)(ਸ਼ੋਰ) ਸ਼੍ਰੀ ਲਾਲ ਚੰਦ ਕਟਾਰੂਚੱਕ ਜੀ।

**ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਮੰਤਰੀ (ਸ਼੍ਰੀ ਲਾਲ ਚੰਦ):** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਅੱਜ ਇਸ ਹਾਊਸ ਦੇ ਅੰਦਰ ਸੈਕਿੰਡ ਦਫਾ ਬੋਲਣ ਲੱਗਿਆ ਹਾਂ। ਅਸੀਂ ਜ਼ਿੰਦਗੀ ਦੇ ਅੰਦਰ ਧਰਨਿਆਂ ਦੀ ਰਾਜਨੀਤੀ ਕੀਤੀ। ਲੋਕਾਂ ਦੇ ਮਸਲੇ ਲੈ ਕੇ ਸੜਕਾਂ ਤੇ ਵੀ ਰਹੇ। ਪਾਰਲੀਮੈਂਟ ਜੀਵਨ ਦੇ ਅੰਦਰ ਮੇਰਾ ਇਹ ਤਿੰਨ ਮਹੀਨਿਆਂ ਦਾ ਸਫਰ ਹੈ ਜੋ ਕਿ ਮੈਂ ਇੱਥੇ ਗੁਜ਼ਾਰਿਆ ਹੈ। ਇੱਥੇ ਸਾਰਾ ਪੰਜਾਬ ਦੇਖ ਅਤੇ ਸੁਣ ਰਿਹਾ ਹੈ। ਮੈਂ ਜਨਰਲੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਤਰਕ ਤੇ ਵਿਵੇਕ ਨਾਲ ਗੱਲ ਕਰਨੀ ਚਾਹੀਦੀ ਹੈ।

ਕ.ਕ/ਰ.ਕ./1.30/28.06.2022

ਮੈਨੂੰ ਨਹੀਂ ਪਤਾ ਸੀ ਪਰ ਮੈਂ ਇੱਥੇ ਆ ਕੇ ਸੁਣਿਆ ਹੈ ਕਿ ਪ੍ਰੋਟੋਕਾਲ ਮੁਤਾਬਿਕ ਮੰਤਰੀ ਸਾਹਿਬ ਨਹੀਂ ਬੋਲ ਸਕਦੇ।

**ਮਾਨਯੋਗ ਸਪੀਕਰ:** ਨਹੀਂ, ਨਹੀਂ ਐਸੀ ਕੋਈ ਗੱਲ ਨਹੀਂ ਹੈ।

**ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਮੰਤਰੀ:** ਸਪੀਕਰ ਸਾਹਿਬ, ਹੁਣ ਮੇਰਾ ਵੀ ਮਨ ਕੀਤਾ ਹੈ ਕਿ ਮੈਂ ਕੁੱਝ ਬੋਲਾਂ। ਮੈਂ ਹਲਕਾ ਭੋਆ ਤੋਂ ਚੁਣ ਕੇ ਆਇਆ ਹਾਂ। ਪੰਜਾਬ ਦੇ ਅੰਦਰ ਮਾਈਨਿੰਗ ਦਾ ਸਭ ਤੋਂ ਜ਼ਿਆਦਾ ਸੇਕ ਹਲਕਾ ਭੋਆ ਨੇ ਝੱਲਿਆ ਹੈ। ਸੁਜਾਨਪੁਰ, ਤੁਸੀਂ ਪਠਾਨਕੋਟ ਵੀ ਕਹਿ ਸਕਦੇ ਹੋ (ਵਿਘਨ, ਸ਼ੋਰ) ਭੋਆ ਮਾਈਨਿੰਗ ਦਾ ਬਹੁਤ ਵੱਡਾ ਕੇਂਦਰ ਰਿਹਾ ਹੈ। ਇਹ ਰਾਵੀ ਦੇ ਕੰਢੇ ਤੇ ਹੈ। ਮੇਰੇ ਹਲਕੇ ਦੇ ਅੰਦਰ ਤਿੰਨ ਦਰਿਆ ਰਾਵੀ, ਉੱਜ ਤੇ ਤਰਨਾਅ ਪੈਂਦੇ ਹਨ। ਇੱਥੇ ਬਹੁਤ ਵੱਡੇ ਪੈਮਾਨੇ ਤੇ ਕਲਪਨਾ ਤੋਂ ਵਿਪਰੀਤ ਮਾਈਨਿੰਗ ਮਾਫੀਆ ਹੈ। ਮੈਂ ਪੁਲੀਟਿਕਲੀ ਐਂਗਲ ਤੋਂ ਗੱਲ ਨਹੀਂ ਕਰ ਰਿਹਾ ਹਾਂ। ਮੈਂ ਉਸ ਇਲਾਕੇ ਦਾ ਦਰਦ

ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਪਿਛਲੇ ਸਮੇਂ ਦੇ ਅੰਦਰ ਜਦੋਂ ਆਪਾਂ ਲੜਾਈ ਲੜੀ ਤਾਂ ਲੋਕਾਂ ਦਾ ਜੋ ਇਲੈਕਟਿਡ ਨੁੰਮਾਇਦਾ ਸੀ ਉਸ ਨੇ ਐਲਾਨੀਆਂ ਤੌਰ ਤੇ ਕਿਹਾ ਕਿ ਇਹ ਤਾਂ ਹੋਵੇਗੀ, ਦੱਬ ਕੇ ਹੋਵੇਗੀ। ਜਿਹੜਾ ਵਿਰੋਧ ਕਰੇਗਾ, ਉਸ ਤੇ ਪਰਚੇ ਹੋਣਗੇ। ਮੈਂ ਪਰਚੇ face ਕਰ ਰਿਹਾ ਹਾਂ। ਉੱਥੇ 24-24 ਘੰਟੇ ਟਰਾਲੇ ਚੱਲਦੇ ਹਨ। ਮੇਰੇ ਇਲਾਕੇ ਦੇ ਦੋ ਛੋਟੇ-ਛੋਟੇ ਬਾਜ਼ਾਰ ਸੁੰਦਰ ਚੱਕ ਅੱਡਾ ਤੇ ਤਾਰਾਗੜ੍ਹ ਅੱਡਾ ਹਨ। ਉੱਥੇ ਛੋਟੇ-ਛੋਟੇ ਦੁਕਾਨਦਾਰ ਹਨ। ਇਹ ਬਾਜ਼ਾਰ ਤਬਾਹ ਕਰ ਦਿੱਤੇ ਗਏ ਸਨ। ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਜਦੋਂ ਟਰਾਲੇ ਚਲਦੇ ਹਨ ਤਾਂ ਉਨ੍ਹਾਂ ਦੀ ਧੂੜ-ਘੱਟਾ ਉਨ੍ਹਾਂ ਦੇ ਘਰਾਂ ਵਿੱਚ, ਸਿਰਾਂ ਵਿੱਚ ਪੈਂਦਾ ਸੀ। ਉਨ੍ਹਾਂ ਦਾ ਜੀਵਨ ਬਹੁਤ ਵੱਡੀ ਤ੍ਰਾਸਦੀ ਵਿੱਚੋਂ ਗੁਜ਼ਰਿਆ ਹੈ। ਮੈਂ ਸਰਕਾਰ ਬਣਨ ਤੋਂ ਬਾਅਦ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ। ਜਿਹੜਾ ਬੰਦਾ ਮਾਈਨਿੰਗ ਦੇ ਖਿਲਾਫ ਬੋਲਣ ਵਾਲੇ ਲੋਕਾਂ ਤੇ ਪਰਚੇ ਦਰਜ਼ ਕਰਵਾਉਂਦਾ ਸੀ, ਲੋਕਾਂ ਨੇ ਉਸ ਨੂੰ ਹਰਾ ਦਿੱਤਾ। ਮੈਂ ਜਿੱਤ ਕੇ ਆ ਗਿਆ। ਲੋਕਾਂ ਨੇ ਸਜ਼ਾ ਦੇ ਦਿੱਤੀ। ਇਕੱਲੇ ਪਰਚੇ ਹੀ ਨਹੀਂ ਦਰਜ ਕਰਵਾਏ, ਬੱਚਿਆਂ ਦੇ ਥੱਪੜ ਮਾਰੇ ਸਨ। ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਮਾਈਨਿੰਗ ਦੇ ਖਿਲਾਫ ਕਾਰਵਾਈ ਕਰਦੇ ਹੋਏ ਇਨ੍ਹਾਂ ਨੇ ਬਹੁਤ ਵੱਡੀ ਮੱਛੀ ਨੂੰ ਹੱਥ ਪਇਆ ਹੈ। (ਟਰੇਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ) ਤੁਸੀਂ ਉਸ ਨੂੰ ਜੇਲ੍ਹ ਭੇਜਿਆ ਹੈ। ਉੱਥੋਂ ਹੋਰ ਵੀ ਬਹੁਤ ਕੁੱਝ ਨਿਕਲਣਾ ਹੈ। ਮੈਂ ਜ਼ਿੰਮੇਵਾਰੀ ਨਾਲ ਕਹਿ ਰਿਹਾ ਹਾਂ। ਜੇ ਅੱਜ ਕੋਈ ਸਵਾਲ ਵੀ ਕਰੇ ਤਾਂ ਮੈਂ ਪਰੂਵ ਕਰ ਸਕਦਾ ਹਾਂ। ਪਰ ਮੈਂ ਜ਼ਿੰਮੇਵਾਰੀ ਦੇ ਨਾਲ ਕਹਿ ਰਿਹਾ ਹਾਂ ਕਿ ਤੁਸੀਂ ਅੱਗੇ ਵਧਿਓ, ਉੱਥੋਂ ਹੋਰ ਵੀ ਬਹੁਤ ਕੁੱਝ ਨਿਕਲਣਾ ਹੈ। ਅਸੀਂ ਤੁਹਾਡੇ ਨਾਲ ਹਾਂ। (ਥੰਪਿੰਗ)। ਦੂਜੀ ਗੱਲ, ਉੱਥੇ 24-24 ਘੰਟੇ ਟਰਾਲੇ ਚੱਲਦੇ ਸਨ। ਸਾਡੀ ਸਰਕਾਰ ਆਉਣ ਤੋਂ ਤੁਰੰਤ ਬਾਅਦ within three days, ਅਸੀਂ ਉਹ ਸਾਰੇ ਟਰਾਲੇ ਬੰਦ ਕਰਵਾਏ। ਅਸੀਂ ਉਨ੍ਹਾਂ ਨੂੰ ਰਾਤ ਦੇ 8 ਤੋਂ 6 ਵਜੇ ਤੱਕ ਦਾ ਟਾਈਮ ਦੇ ਦਿੱਤਾ ਹੈ। ਸੋ, ਜੇ ਇਹ ਕੰਮ ਇਸ ਸਰਕਾਰ ਵਿੱਚ ਕੀਤੇ ਜਾ ਸਕਦੇ ਹਨ ਤਾਂ ਪਿਛਲੇ ਪੰਜ ਜਾਂ ਦਸ ਸਾਲ ਵਿੱਚ ਕਿਉਂ ਨਹੀਂ ਕੀਤੇ ਜਾ ਸਕੇ? ਇਨ੍ਹਾਂ ਟਰਾਲਿਆਂ ਦੇ ਥੱਲੇ ਆ ਕੇ ਦੋ ਮਾਵਾਂ-ਧੀਆਂ ਮਰੀਆਂ, ਨੌਜਵਾਨ ਬੱਚੇ ਮਰੇ ਹਨ। ਉੱਥੇ ਕੁੱਲ 19 ਮੌਤਾਂ ਹੋਈਆਂ ਸਨ। ਸੋ, ਇਸ ਕਰਕੇ ਮੈਂ ਸਮਝਦਾ ਹਾਂ ਕਿ ਮਾਈਨਿੰਗ ਮਾਫੀਆ ਨੇ ਬਹੁਤ ਵੱਡੀ ਤਬਾਹੀ ਕੀਤੀ ਹੈ। ਮੈਂ ਮੰਤਰੀ ਸਾਹਿਬ ਦਾ ਸ਼ੁਕਰੀਆ ਅਦਾ ਕਰਦਾ ਹਾਂ। ਮੇਰਾ ਖਿਆਲ ਹੈ ਕਿ 6 ਕਰੱਸ਼ਰਾਂ ਵਾਲਿਆਂ ਖਿਲਾਫ ਪਰਚੇ ਦਰਜ ਕੀਤੇ ਗਏ ਹਨ। ਸੋ, ਇਸ ਕਰਕੇ ਆਉਣ ਵਾਲੇ ਸਮੇਂ ਵਿੱਚ ਵੀ ਮਹਿਕਮੇ ਵੱਲੋਂ ਅਤੇ ਸਾਡੇ ਵੱਲੋਂ ਵੀ ਇਹ ਕਾਰਵਾਈ ਲਗਾਤਾਰ ਜਾਰੀ ਰਹੇਗੀ।

**ਸ਼੍ਰੀ ਨਰੇਸ਼ ਪੁਰੀ (ਸੁਜਾਨਪੁਰ):** ਬਹੁਤ-ਬਹੁਤ ਧੰਨਵਾਦ ਸਪੀਕਰ ਸਾਹਿਬ। ਮੈਂ ਪਹਿਲੀ ਵਾਰ ਵਿਧਾਇਕ ਚੁਣ ਕੇ ਆਇਆ ਹਾਂ ਔਰ ਅੱਜ ਪਹਿਲੀ ਵਾਰ ਹਾਊਸ ਵਿੱਚ ਬੋਲ ਰਿਹਾ ਹਾਂ। ਜੇਕਰ ਮੇਰੇ ਤੋਂ ਕੋਈ ਗਲਤੀ ਹੋ ਜਾਵੇ, ਮੈਂ ਪਹਿਲਾਂ ਹੀ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਤੋਂ ਮੁਆਫੀ ਮੰਗ ਲੈਂਦਾ ਹਾਂ। ਮਨਿਸਟਰ ਸਾਹਿਬ ਭੋਏ

ਤੋਂ ਆਏ ਹਨ, ਮੈਂ ਸੁਜਾਨਪੁਰ ਤੋਂ ਆਇਆ ਹਾਂ। ਪਿੱਛੇ ਜੋ ਹੋਇਆ, ਉਹ ਸਾਰੀ ਦੁਨੀਆ ਨੂੰ ਪਤਾ ਹੈ। ਮੈਂ ਕਹਿੰਦਾ ਹਾਂ ਕਿ ਅਜੇ ਵੀ ਉਸ ਰੋਡ ਦੇ ਉੱਤੇ ਸ਼ਾਮ ਨੂੰ ਚਾਰ ਵਜੇ ਤੋਂ ਬਾਅਦ 2 ਹਜ਼ਾਰ ਟਰੱਕ ਲੰਘਦਾ ਹੈ। ਅਗਰ ਅਸੀਂ ਉਦੋਂ ਕੰਟਰੋਲ ਨਹੀਂ ਕੀਤਾ ਤਾਂ ਹੁਣ ਕੀ ਪ੍ਰਾਬਲਮ ਹੈ। ਮੈਂ ਬੈਂਸ ਸਾਹਿਬ ਦਾ ਆਭਾਰੀ ਹਾਂ ਕਿ ਇਨ੍ਹਾਂ ਨੇ ਜਿਹੜਾ ਬੰਦਾ ਫੜਿਆ ਹੈ, ਮੈਂ ਉਸ ਖਿਲਾਫ 5 ਹਜ਼ਾਰ ਬੰਦੇ ਨੂੰ ਨਾਲ ਲੈ ਕੇ ਧਰਨਾ ਲਗਾਇਆ ਸੀ। (ਟਰੇਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ)। ਇੱਕ ਕੌਂਸਲਰ ਦਾ ਕਰੱਸ਼ਰ ਹੈ। ਮੈਂ ਹਾਊਸ ਵਿੱਚ ਖੜ੍ਹੇ ਹੋ ਕੇ ਇਸ ਗੱਲ ਨੂੰ ਮੰਨਦਾ ਹਾਂ ਕਿ ਜਿਸ ਦਾ ਕਰੱਸ਼ਰ ਹੈ, ਉਹ ਮਾਈਨਿੰਗ ਕਰਦਾ ਹੈ। ਮੈਂ ਉਸ ਦਾ ਸਾਥ ਦਿੱਤਾ। ਮੈਂ ਉਸ ਦਾ ਸਾਥ ਕਿਉਂ ਦਿੱਤਾ? ਸਰ, ਇਸ ਲਈ ਦਿੱਤਾ ਕਿਉਂਕਿ ਉੱਥੇ 100 ਕਰੱਸ਼ਰ ਹੈ। ਪਰ ਸਿਰਫ ਇੱਕ ਬੰਦਾ ਫੜਿਆ ਗਿਆ। It means ਇਹ ਵੈਂਡੇਟਾ ਆਫ ਪੁਲੀਟਿਕਸ ਸੀ।(ਵਿਘਨ,ਸ਼ੋਰ) ਮੈਂ ਨੰਬਰਾਂ ਦੀ ਗਿਣਤੀ ਵਿੱਚ ਨਹੀਂ ਪੈਣਾ ਚਾਹੁੰਦਾ।

**ਮਾਨਯੋਗ ਸਪੀਕਰ:** ਠੀਕ ਹੈ, ਪੁਰੀ ਸਾਹਿਬ। ਤੁਹਾਡਾ ਪੁਆਇੰਟ ਆਫ ਆਰਡਰ ਆ ਗਿਆ ਹੈ। ਹਾਂ ਜੀ, ਅਮਨ ਜੀ।

**ਪ.ਸ਼./ਰ.ਕ./01.35/28.06.2022**

**ਸ਼੍ਰੀ ਅਮਨ ਅਰੋੜਾ (ਸੁਨਾਮ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਇਹ ਸਾਰੇ ਹੀ ਮੈਂਬਰ ਜਿਹੜੇ ਭਾਵੇਂ ਇੱਧਰ ਬੈਠੇ ਹਨ, ਭਾਵੇਂ ਉੱਧਰ ਬੈਠੇ ਹਨ, ਬੜੇ ਹੀ ਸਤਿਕਾਰਯੋਗ ਹਨ। ਮੇਰੀ ਸਾਰਿਆਂ ਨੂੰ ਹੱਥ ਬੰਨ੍ਹ ਕੇ ਇੱਕ humble ਰਿਕੁਐਸਟ ਹੈ ਕਿ ਭਾਵੇਂ ਇੱਥੇ ਬੜੇ heated arguments ਵੀ ਹੋ ਗਏ ਹਨ, ਸਾਰਾ ਪੰਜਾਬ ਅੱਜ ਸਾਨੂੰ ਦੇਖ ਰਿਹਾ ਹੈ। ਮੈਂ ਬਾਜਵਾ ਸਾਹਿਬ ਵੱਲੋਂ ਕਹੀ ਗੱਲ ਦੀ ਵੀ ਤਸਦੀਕ ਕਰਦਾ ਹਾਂ। ਇਹ ਬਜਟ ਸੈਸ਼ਨ ਹੈ। ਬਜਟ ਸੈਸ਼ਨ ਤੇ ਵਿੱਚ ਸਾਡਾ primarily focus ਬਜਟ ਤੇ ਹੀ ਹੋਣਾ ਚਾਹੀਦਾ ਹੈ। ਤ੍ਰਾਸਦੀ ਇਹ ਹੈ ਕਿ ਭਾਵੇਂ ਅੱਜ ਅਸੀਂ ਪੰਜਾਬ ਦੇ ਬਜਟ ਦੀ ਗੱਲ ਕਰ ਲਈਏ, economy ਦੀ ਗੱਲ ਕਰ ਲਈਏ, ਜੇਲ੍ਹਾਂ ਦੀ ਗੱਲ ਕਰ ਲਈਏ, ਮਾਈਨਿੰਗ ਦੀ ਗੱਲ ਕਰ ਲਈਏ rosy picture ਤਾਂ ਕਿਸੇ ਪਾਸੇ ਵੀ ਨਹੀਂ ਹੈ। ਸੋ, ਮੇਰੀ ਬੇਨਤੀ ਇਹ ਹੈ ਕਿ ਪੰਜਾਬ ਦੀ ਇਕਾਨਮੀ ਦਰੁਸਤ ਕਿਵੇਂ ਕਰਨੀ ਹੈ, ਉਸ ਬਾਰੇ ਅਸੀਂ ਬਜਟ ਦੇ ਉੱਤੇ ਡਿਸਕਸ਼ਨ ਕਰੀਏ। ਚਾਹੇ ਪਿੱਛੇ ਕਿਸੇ ਤੋਂ ਵੀ ਕੋਈ ਗਲਤੀ ਹੋਈ ਹੈ, rear view mirror ਦੀ ਤਰ੍ਹਾਂ ਪਿਛਲੀਆਂ ਗਲਤੀਆਂ ਤੋਂ ਬੱਚ ਕੇ ਆਪਾਂ ਅੱਗੇ ਵੱਲ ਵਧੀਏ।ਇਹ ਸਾਡੇ ਸਾਰਿਆਂ ਦੀ ਜ਼ੁੰਮੇਵਾਰੀ ਬਣਦੀ ਹੈ ਭਾਵੇਂ ਉਹ ਟਰੇਜ਼ਰੀ ਬੈਂਚਿਜ ਵਾਲੇ ਹਨ ਚਾਹੇ ਆਪੋਜੀਸ਼ਨ ਦੇ ਵਿੱਚ ਬੈਠੇ ਹਨ। ਬਾਜਵਾ ਸਾਹਿਬ ਅਤੇ ਹੋਰ ਸਾਥੀ ਸਹਿਮਤ ਹੋਣ ਤਾਂ ਅਸੀਂ ਪਿਛਲੀਆਂ ਗੱਲਾਂ ਨੂੰ ਛੱਡ ਕੇ ਆਪਾਂ ਬਜਟ ਦੇ ਉਪਰ constructive, fruitful,

positive discussion ਕਰ ਲਈਏ। ਮੈਂ ਨਹੀਂ ਕਹਿੰਦਾ ਕਿ ਸਾਡੇ ਵੇਲੇ 100 ਪਰਸੈਂਟ flawless ਕੰਮ ਹੋਣਗੇ। ਸਾਡੇ ਵੱਲੋਂ ਵੀ ਕੋਈ ਗਲਤੀ ਹੋ ਸਕਦੀ ਹੈ। (ਥੰਪਿੰਗ)

**ਮਾਨਯੋਗ ਸਪੀਕਰ**: ਠੀਕ ਹੈ ਅਮਨ ਜੀ। ਹੁਣ ਮੈਂ ਅਗਲੇ ਬੁਲਾਰੇ ਨੂੰ ਬੁਲਾਵਾਂਗਾ। ਮੰਤਰੀ ਜੀ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ।

**ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਦੋਂ ਅਸੀਂ ਬਜਟ ਦੀ ਗੱਲ ਕਰੀਏ ਅਤੇ ਇਹ ਕਹੀਏ ਕਿ ਪਿਛਲਾ ਭੁੱਲ ਜਾਈਏ, ਸਾਨੂੰ ਆਪਣੀਆਂ ਗਲਤੀਆਂ ਤੇ we have to look back. ਇਹ ਕੋਈ ਛੋਟੀ ਗੱਲ ਨਹੀਂ। ਸਰ, ਦੂਜੀ ਗੱਲ ਮੈਂ ਇਹ ਕਹਿਣਾ ਚਾਹੁੰਗਾ ਕਿ ਅਕਸਰ ਮੇਰੇ whatsapp number ਤੇ ਅਤੇ ਹੋਰ ਪਾਸੋਂ ਵੀ ਬਹੁਤ ਸਾਰੀਆਂ ਵੀਡੀਓਜ਼ ਆ ਜਾਂਦੀਆਂ ਹਨ। ਇੱਕ ਬੜੀ ਸਿੰਪਲ ਜਿਹੀ ਗੱਲ ਹੈ ਕਿ ਜੇ ਪੰਜਾਬ ਦੇ ਵਿੱਚ ਰੋਜ਼ ਇੱਕ ਲੱਖ ਮੀਟ੍ਰਿਕ ਟਨ ਲੋਕਾਂ ਨੂੰ ਰੇਤਾ ਤੇ ਬਜਰੀ ਦੇਣੀ ਹੈ, ਉਹ ਟਰੱਕਾਂ ਅਤੇ ਟਿੱਪਰਾਂ ਤੇ ਹੀ ਆਵੇਗੀ ਅਤੇ ਉਹ ਸੜਕਾਂ ਤੇ ਦਿਖਾਈ ਦੇਣਗੇ। ਉਹ ਸਾਡੇ ਰਿਕਾਰਡ ਦੇ ਵਿੱਚ ਆ ਰਿਹਾ ਹੈ which adds to our revenue. Sir last one minute, ਜਾਂਦੇ ਜਾਂਦੇ ਸਰਕਾਰ ਦੇ ਸਾਬਕਾ ਮੁੱਖ ਮੰਤਰੀ **.** 21 ਨਵੰਬਰ ਨੂੰ ਨੌਂ ਰੁਪਏ ਤੋਂ ਸਾਢੇ ਪੰਜ ਰੁਪਏ ਰੇਤਾ ਕਰ ਗਏ। ਪੰਜਾਬ ਦੇ ਲੋਕਾਂ ਨੂੰ ਸਾਢੇ ਪੰਜ ਰੁਪਏ ਰੇਤਾ ਤਾਂ ਨਹੀਂ ਮਿਲਿਆ ਪਰ ਪੰਜਾਬ ਦਾ ਰੈਵੇਨਿਊ ਢਾਈ ਰੁਪਏ ਤੋਂ ਘੱਟ ਕੇ 70 ਪੈਸੇ ਰਹਿ ਗਿਆ। ਜੇਕਰ ਉਹੀ ਰੇਟ ਹੁੰਦਾ ਤਾਂ ਅਸੀਂ 100 ਦਿਨਾਂ ਦੇ ਵਿੱਚ ਤਕਰੀਬਨ 150 ਕਰੋੜ ਰੁਪਿਆ ਇਕੱਠਾ ਕਰ ਲੈਣਾ ਸੀ।

**ਮਾਨਯੋਗ ਸਪੀਕਰ** : ਠੀਕ ਹੈ ਮੰਤਰੀ ਜੀ। (ਵਿਘਨ, ਸ਼ੋਰ) ਸ਼੍ਰੀ ਅਵਤਾਰ ਸਿੰਘ ਜੂਨੀਅਰ ਜੀ, ਤੁਸੀਂ ਆਪਣਾ ਟਾਈਮ ਰਾਜਾ ਜੀ ਨੂੰ ਦੇ ਦਿੱਤਾ ਹੈ। ਤੁਸੀਂ ਕਿਉਂ ਇਸ ਤਰ੍ਹਾਂ ਕਰਦੇ ਹੋ। ਪੁਆਇੰਟ ਆਫ ਆਰਡਰ ਵੀ ਦੇ ਦਿਆਂਗੇ। ਹਾਂ ਜੀ, ਡਾ. ਇੰਦਰਬੀਰ ਸਿੰਘ ਨਿੱਜਰ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਸਿੰਘ ਜੂਨੀਅਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ**: ਉਨ੍ਹਾਂ ਨੂੰ ਗੱਲ ਤਾਂ ਕਰ ਲੈਣ ਦਿਓ ਫਿਰ ਮੈਂ ਪੁਆਇੰਟ ਆਫ ਆਰਡਰ ਦੇ ਦੇਵਾਂਗਾ। You are an educated man, you are former MLA, you are second time MLA, let him say something then you would get point of order. (Interruptions) You are

asking for a point of order but for the sake of point of order, every day you bring a new thing. Please sit down. Please sit down.

(At this point of time Shri Avtar Singh Junior and Sardar Ajit Pal Singh Kohli were speaking without permission of the Chair which was not recorded.)

**ਮਾਨਯੋਗ ਸਪੀਕਰ:** ਜੋ ਵੀ ਚੇਅਰ ਦੀ ਆਗਿਆ ਦੇ ਬਿਨਾ ਬੋਲਿਆ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ।

**1.40/ਜਸਪਾਲ/28.6.22/ਮੋਨਿਕਾ**

**ਸਰਦਾਰ ਇੰਦਰਬੀਰ ਸਿੰਘ ਨਿੱਜਰ (ਅੰਮ੍ਰਿਤਸਰ ਦੱਖਣੀ) :** ਮਾਨਯੋਗ ਸਪੀਕਰ ਸਾਹਿਬ, ਧੰਨਵਾਦ।ਸਾਡੇ ਮੰਤਰੀ ਸਾਹਿਬ ਇੰਨਾ ਸੋਹਣਾ ਬੋਲੇ ਹਨ ਕਿ ਉਨ੍ਹਾਂ ਦੇ ਬੋਲਣ ਤੋਂ ਬਾਅਦ ਬੋਲਣ ਨੂੰ ਕੁਝ ਰਹਿ ਨਹੀਂ ਜਾਂਦਾ। ਸਪੀਕਰ ਸਾਹਿਬ, ਬਜਟ ਆਇਆ ਹੈ, ਇਹ ਸਾਡੇ ਵਾਸਤੇ ਪਹਿਲਾ ਬਜਟ ਹੈ, ਸਾਨੂੰ ਪਤਾ ਵੀ ਆ ਕੇ ਹੁਣੇ ਲੱਗਿਆ ਹੈ ਕਿ ਬਜਟ ਵਿੱਚ ਕੀ ਕੀ ਹੁੰਦਾ ਹੈ, ਕਿਸ ਤਰ੍ਹਾਂ ਹੁੰਦਾ ਹੈ। ਜੋ ਅਸੀਂ ਪਹਿਲਾਂ ਰੱਖਦੇ ਹਾਂ ਉਸ ਦਾ ਮਤਲਬ ਹੈ ਕਿ ਸਾਡੀ ਇੰਪਾਰਟੈਂਸ, ਮਹੱਤਤਾ ਉਸ ਵੱਲ ਬਹੁਤ ਜ਼ਿਆਦਾ ਹੈ। ਇਸੇ ਤਰ੍ਹਾਂ ਸਾਡੇ ਬਜਟ ਵਿੱਚ ਸਿੱਖਿਆ ਨੂੰ ਪਹਿਲਾਂ ਰੱਖਿਆ ਗਿਆ ਹੈ। ਇਸ ਕਰਕੇ ਸ਼ੋਅ ਕਰਦਾ ਹੈ ਕਿ ਸਾਡੀ ਸਿੱਖਿਆ ਵਾਸਤੇ ਕੁਮਿੱਟਮੈਂਟ ਕਿੰਨੀ ਹੈ। ਇੰਗਲਿਸ਼ ਪੋਇਟ Thomas Gray ਨੇ ਇਕ poem ਲਿਖੀ ਹੈ –

**Elegy Written in a Country Churchyard**

*Full many a gem of purest ray serene,*
*The dark unfathomed caves of ocean bear:*
*Full many a flower is born to blush unseen,*
*And waste its sweetness on the desert air.*

ਸੋ, ਇਹ ਕਹਿਣ ਦਾ ਮਤਲਬ ਹੈ ਕਿ ਪਤਾ ਨਹੀਂ ਕਿੰਨੇ ਅਜਿਹੇ ਵੱਡਮੁੱਲੇ ਗਹਿਣੇ ਹੋਣਗੇ ਜਿਹੜੇ ਸਾਡੇ ਪਿੰਡਾਂ ਦੀ ਡੂੰਘਿਆਈ ਵਿੱਚ ਪਏ ਹੋਣਗੇ, ਜਿਨ੍ਹਾਂ ਨੂੰ ਜੇ ਮੌਕਾ ਮਿਲ ਜਾਵੇ ਤਾਂ ਉਹ ਖੇਡ ਸਕਦੇ ਹਨ, ਉਹ ਡੀ.ਸੀ. ਲੱਗ ਸਕਦੇ ਹਨ, ਉਹ ਜਿਥੇ ਮਰਜ਼ੀ ਪਹੁੰਚ ਸਕਦੇ ਹਨ । ਸੋ, ਇਸ ਕਰਕੇ ਇਹ ਜਿਹੜੀ ਆਮ ਆਦਮੀ ਪਾਰਟੀ ਦੀ ਪਾਲਿਸੀ ਆਈ ਹੈ, ਜਿਸ ਨੇ ਸਕੂਲਾਂ ਨੂੰ ਬਹੁਤ ਜ਼ਿਆਦਾ ਇੰਪਾਰਟੈਂਸ ਦਿੱਤੀ ਹੈ, ਇਹ ਇਸੇ ਵਾਸਤੇ ਹੀ ਹੈ ਤਾਂ ਕਿ ਬੱਚਿਆਂ ਨੂੰ ਉਭਾਰ ਸਕੀਏ, ਉਨ੍ਹਾਂ ਨੂੰ ਨਿਖਾਰ ਸਕੀਏ, ਉਨ੍ਹਾਂ ਨੂੰ ਮੇਨ ਸਟਰੀਮ, ਦੁਨੀਆਂ ਵਿਚ ਲੈ ਕੇ ਆ ਸਕੀਏ। ਮੈਂ ਹਮੇਸ਼ਾ ਕਹਿੰਦਾ ਹਾਂ ਕਿ ਕਿਸੇ ਬੰਦੇ ਦਾ ਦਿਮਾਗ ਕਿਸੇ ਤੋਂ ਵੱਡਾ ਨਹੀਂ ਹੁੰਦਾ ਭਾਵੇਂ ਗਰੀਬ

ਹੋਵੇ, ਭਾਵੇਂ ਅਮੀਰ ਹੋਵੇ, ਭਾਵੇਂ ਕਿਸੇ ਬਰਾਦਰੀ ਨੂੰ ਬਿਲੌਂਗ ਕਰਦਾ ਹੋਵੇ, ਸਾਈਜ਼ ਇਕੋ ਹੁੰਦਾ ਹੈ, ਸਭ ਦੀ ਇੰਟੈਲੀਜੈਂਸ ਬਰਾਬਰ ਹੁੰਦੀ ਹੈ, ਸਿਰਫ ਮੌਕੇ ਦੀ ਗੱਲ ਹੁੰਦੀ ਹੈ, ਇੱਕ ਹੀ ਚੀਜ਼ ਹੈ ਮੌਕਾ।

ਆਮ ਆਦਮੀ ਪਾਰਟੀ ਮੌਕਾ ਦੇਣ ਜਾ ਰਹੀ ਹੈ ਇਸ ਕਰਕੇ ਅਸੀਂ ਬਜਟ ਉਤੇ ਬਹੁਤ ਧਿਆਨ ਦਿੱਤਾ ਹੈ ਔਰ ਅਸੀਂ ਬਜਟ ਨੂੰ ਇਨਕਰੀਜ਼ ਵੀ ਕੀਤਾ ਹੈ। ਇਸ ਦੇ ਵਿੱਚ ਬਹੁਤ ਵੱਡੀ ਗੱਲ ਆਈ ਹੈ ਕਿ ਬਿਲਡਿੰਗਾਂ ਤਾਂ ਖੜ੍ਹੀਆਂ ਹੋ ਜਾਂਦੀਆਂ ਹਨ ਲੇਕਿਨ ਮੈਂਟੀਨੈਂਸ ਨਹੀਂ ਹੁੰਦੀ, ਭੈਣ ਮਾਣੂਕੇ ਜੀ ਨੇ ਇਹ ਗੱਲ ਕੀਤੀ ਹੈ । ਅਸੀਂ ਐਸਟੇਟ ਮੈਨੇਜਰ ਲਗਾਏ ਹਨ ਔਰ ਉਨ੍ਹਾਂ ਦੇ ਉਤੇ 123 ਕਰੋੜ ਰੁਪਿਆ ਖਰਚ ਕੀਤਾ ਜਾਵੇਗਾ। ਜਿਹੜੇ ਸਾਡੇ ਬਾਥਰੂਮ ਦੀ ਸਫਾਈ ਦੇਖਣਗੇ, ਕਲਾਸ ਰੂਮ ਦੀ ਸਫਾਈ ਦੇਖਣਗੇ ਔਰ ਉਹ ਜ਼ਿੰਮੇਵਾਰ ਹੋਣਗੇ । ਅਸੀਂ ਉਨ੍ਹਾਂ ਕੋਲ ਜ਼ਿੰਮੇਵਾਰੀ ਨਾਲ ਕੰਮ ਕਰਵਾਵਾਂਗਾ, ਅਦਰਵਾਈਜ਼ ਕੀ ਹੁੰਦਾ ਸੀ ਕਿ ਟੀਚਰਜ ਸੀ, ਕਦੇ ਕੋਈ ਸਫਾਈ ਸੇਵਕ ਆਇਆ, ਕੋਈ ਨਾ ਆਇਆ, ਬੱਚਿਆਂ ਦੇ ਬਾਥਰੂਮ ਗੰਦੇ ਹੁੰਦੇ ਹਨ ਉਥੇ ਜਾਣ ਨੂੰ ਜੀਅ ਨਹੀਂ ਕਰਦਾ, ਟੀਚਰਜ਼ ਤਾਂ ਆਪਣੇ ਲਾਕ ਕਰ ਲੈਂਦੇ ਹਨ। ਸੋ, ਇਸ ਕਰਕੇ ਐਸਟੇਟ ਮੈਨੇਜਰ ਦਾ ਜਿਹੜਾ ਕੰਮ ਹੈ, ਇਹ ਸਾਡਾ ਬਹੁਤ ਚੰਗਾ ਹੈ।

ਦੂਜੀ ਗੱਲ ਟੀਚਰਜ਼ ਨੂੰ ਟਰੇਂਡ ਕਰਨਾ ਬਹੁਤ ਇੰਪਾਰਟੈਂਟ ਹੈ ਕਿਉਂਕਿ ਟੀਚਰਜ਼ ਹੀ ਬੱਚੇ ਨੂੰ ਉਭਾਰ ਸਕਦੇ ਹਨ, ਬੱਚੇ ਵਿਚ ਬੈਸਟ ਚੀਜ਼ਾਂ, ਕੁਆਲਿਟੀਜ਼ ਅੱਗੇ ਲੈ ਕੇ ਆ ਸਕਦੇ ਹਨ। ਸੋ, ਅਸੀਂ ਦਿੱਲੀ ਦੇ ਮਾਡਲ ਉਤੇ ਬਾਹਰ ਫਾਰਨ ਕੰਟਰੀਜ਼ ਵਿੱਚ ਆਪਣੇ ਟੀਚਰ ਭੇਜੇ ਸਨ ਔਰ ਉਨ੍ਹਾਂ ਨੇ ਆ ਕੇ ਬਾਕੀਆਂ ਨੂੰ ਟਰੇਂਡ ਕੀਤਾ ਸੀ। They were sent to Oxford, Finland and Singapore. ਸਾਡੇ ਟੀਚਰ ਵੀ ਇਸ ਤਰ੍ਹਾਂ ਬਾਹਰ ਵੀ ਜਾਣਗੇ, ਲੋਕਲ ਵੀ ਟਰੇਨਿੰਗ ਹੋਵੇਗੀ, ਉਹ ਸਾਡੇ ਬੱਚਿਆਂ ਨੂੰ ਬਹੁਤ ਚੰਗੀ ਤਰ੍ਹਾਂ ਪੜ੍ਹਾ ਸਕਣਗੇ। ਡਿਜੀਟਲ ਕਲਾਸ ਰੂਮ ਬਣ ਰਹੇ ਹਨ ਕਿਉਂਕਿ ਅੱਜ ਲੋੜ ਹੈ ਔਰ ਸਾਡਾ ਮੁਕਾਬਲਾ ਜਿਹੜੇ ਬੱਚੇ ਕਰਦੇ ਹਨ, ਪ੍ਰਾਈਵੇਟ ਸਕੂਲਾਂ ਦੇ ਬੱਚਿਆਂ ਨਾਲ ਕਰਦੇ ਹਨ ਜਿਥੇ ਫੀਸਾਂ ਬਹੁਤ ਜ਼ਿਆਦਾ ਹਨ, ਇਸੇ ਕਰਕੇ ਇਨ੍ਹਾਂ ਨੂੰ ਉਹ ਸਹੂਲਤਾਂ ਨਹੀਂ ਮਿਲਦੀਆਂ। ਇਸ ਕਰਕੇ ਜਿਹੜੀ ਗੱਲ ਚੱਲ ਰਹੀ ਸੀ, ਕੁਝ ਮੈਂਬਰ ਸਾਹਿਬਾਨ ਨੇ ਕਿਹਾ ਕਿ ਕਿੰਨੇ IIT ਵਿੱਚ ਕਿੰਨੇ IIM ਵਿੱਚ ਆਏ ਹਨ, ਆਫੀਸਰਜ ਵਲੋਂ ਵੀ ਰੌਲਾ ਪਿਆ ਸੀ ਕਿ ਆਏ ਹਨ ਲੇਕਿਨ ਮੇਰਾ ਖਿਆਲ ਹੈ ਕਿ ਕੋਈ ਆਇਆ ਨਹੀਂ, IIT and IIM ਵਿਚ ਸਾਡਾ ਬੱਚਾ ਕੋਈ ਆ ਨਹੀਂ ਰਿਹਾ ਲੇਕਿਨ ਜੇ ਅਸੀਂ ਉਨ੍ਹਾਂ ਨੂੰ ਸਮਾਰਟ ਕਲਾਸਰੂਮ ਦਿੰਦੇ ਹਾਂ, ਉਨ੍ਹਾਂ ਨੂੰ ਚੰਗਾ ਮਾਹੌਲ ਦਿੰਦੇ ਹਾਂ ਤਾਂ ਸਾਡੇ ਬੱਚੇ ਡੈਫੀਨੇਟਲੀ ਆਉਣਗੇ ਜਿਵੇਂ ਦਿੱਲੀ ਵਿਚ ਸਾਡੇ ਬੱਚੇ ਆ ਰਹੇ ਹਨ।

ਇਸੇ ਤਰ੍ਹਾਂ ਸੋਲਰ ਪਾਵਰ ਦੀ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਸਾਡੇ ਕੋਲ ਸੋਲਰ ਪਾਵਰ ਦੀ ਅਨਲਿਮਟਡ ਐਨਰਜੀ ਹੈ, ਇਸ ਕਰਕੇ ਸਾਡੇ 19876 ਸਕੂਲ ਹਨ ਜਿਸ ਵਿਚੋਂ ਸਿਰਫ ਕੋਈ 3600 ਸਕੂਲਾਂ ਵਿਚ ਸੋਲਰ ਸਿਸਟਮ ਲੱਗੇ ਹੋਏ ਹਨ, ਇਸ ਦੇ ਵਾਸਤੇ ਕਾਫੀ ਬਜਟ ਰੱਖਿਆ ਗਿਆ ਹੈ। ਇੰਫ੍ਰਾਸਟ੍ਰਕਚਰ ਵਾਸਤੇ ਪੈਸੇ ਰੱਖੇ ਗਏ ਹਨ, ਯੂਨੀਫਾਰਮਜ਼ ਆਉਣਗੇ। ਜਿਹੜੀ ਵੱਡੀ ਗੱਲ ਹੈ ਅਸੀਂ entrepreneurship increase ਕਰਨੀ ਚਾਹੁੰਦੇ ਹਾਂ ਬੱਚਿਆਂ ਵਿੱਚ, ਅਸੀਂ ਬੱਚਿਆਂ ਨੂੰ job seekers ਨਹੀਂ job givers ਬਣਾਉਣਾ ਚਾਹੁੰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਬੱਚਿਆਂ ਵਿਚ ਉਹ ਚੀਜ਼ ਆਵੇ ਕਿ ਮੈਂ ਕੁਝ ਨਵੀਂ ਚੀਜ਼ ਸ਼ੁਰੂ ਕਰਨੀ ਹੈ, ਨਵੀਂ ਚੀਜ਼ ਸ਼ੁਰੂ ਕਰਕੇ 10, 20, 50 ਨਾਲ ਦੇ ਸਾਥੀਆਂ ਨੂੰ ਮੈਂ ਨੌਕਰੀ ਦੇਣੀ ਹੈ । ਸੋ, ਇਸ ਕਰਕੇ ਜਿਹੜਾ ਸਿਸਟਮ ਬਣਾਇਆ ਹੈ ਜਿਸ ਵਿੱਚ ਜਿਹੜਾ ਬੱਚਾ ਨਵਾਂ ਆਈਡੀਆ ਲੈ ਕੇ ਆਵੇਗਾ ਉਸ ਨੂੰ 2000 ਰੁਪਿਆ ਦਿੱਤਾ ਜਾਵੇਗਾ, ਇਹ ਸਿਰਫ ਇੱਕ ਛੋਟਾ ਗਿਫਟ ਹੈ ਜਿਸ ਨਾਲ ਉਸ ਦੀ ਜਿਹੜੀ ਸਪਿਰਟ ਹੈ ਉਹ ਉਭਰੇਗੀ। ਇਸ ਦੇ ਵਿੱਚ ਕਾਫੀ ਪੈਸੇ ਰੱਖੇ ਗਏ ਹਨ।

ਜਿਹੜੀ ਮਿੱਡ ਡੇਅ ਮੀਲ ਹੈ ਇਸ ਨੂੰ ਅਸੀਂ ਬਹੁਤ ਚੰਗੀ ਤਰ੍ਹਾਂ ਇੰਪਰੂਵ ਕਰਨਾ ਚਾਹੁੰਦੇ ਹਾਂ ਕਿਉਂਕਿ ਵੇਖਿਆ ਗਿਆ ਹੈ ਕਿ ਕਈ ਜਗ੍ਹਾ ਚੁਲ੍ਹੇ ਵੀ ਮਾੜੇ ਜਿਹੇ ਹੁੰਦੇ ਹਨ ਤੇ ਜਿਹੜਾ ਉਨ੍ਹਾਂ ਨੂੰ ਦਲੀਆ ਜਾਂ ਹੋਰ ਕੁਝ ਮਿਲਦਾ ਹੈ ਉਸ ਵਿਚ ਸੁੰਡੀਆਂ ਹੁੰਦੀਆਂ ਹਨ। ਸੋ, ਇਸ ਨੂੰ ਇੰਪਰੂਵ ਵੀ ਕਰਨਾ ਹੈ।

ਅਸੀਂ ਕੁਮਿੱਟਿਡ ਹਾਂ ਕਿ ਅਸੀਂ ਬੱਚਿਆਂ ਦੀ ਪੜ੍ਹਾਈ ਨੂੰ ਬਹੁਤ ਇੰਪਰੂਵ ਕਰਨਾ ਚਾਹੁੰਦੇ ਹਾਂ।

**ਬ.ਕ./ਐਮ/28.6.22/1.45**

ਪੰਜਾਬੀ ਯੂਨੀਵਰਸਿਟੀ ਬਹੁਤ ਸਟ੍ਰੈਸ ਵਿੱਚ ਚੱਲ ਰਹੀ ਹੈ। ਇਸ ਵਾਸਤੇ ਅਸੀਂ 200 ਕਰੋੜ ਦੇ ਰਹੇ ਹਾਂ। ਮੈਂ ਲਾਇਬ੍ਰੇਰੀਆਂ ਬਾਰੇ ਵੀ ਗੱਲ ਕਰਨੀ ਚਾਹਾਂਗਾ। ਸਾਡੇ ਲੋਕਾਂ ਨੂੰ ਪੜ੍ਹਨ ਦੀ ਆਦਤ ਹੱਟ ਗਈ ਹੈ। ਇਜ਼ਰਾਈਲ, ਬੁਲਗਾਰੀਆ ਅਤੇ ਹੰਗਰੀ ਵਰਗੇ ਛੋਟੇ ਛੋਟੇ ਮੁਲਕਾਂ ਵਿੱਚ ਲੋਕ ਸਾਲ ਦੀਆਂ 700 ਕਿਤਾਬਾਂ ਪੜ੍ਹ ਜਾਂਦੇ ਹਨ ਅਤੇ ਸਾਡਾ ਪੂਰਾ ਪਰਿਵਾਰ ਇਕੱਠਾ ਹੋ ਕੇ ਵੀ ਇਕ ਕਿਤਾਬ ਨਹੀਂ ਪੜ੍ਹਦਾ। ਕਿਸੇ ਕੌਮ ਦੀ ਪੜ੍ਹੇ ਬਿਨਾਂ ਤਰੱਕੀ ਨਹੀਂ ਹੋਣੀ। ਪੁਰਾਣੇ ਜਮਾਨੇ ਦੀਆਂ ਗੱਲਾਂ ਖਤਮ ਹੋ ਗਈਆਂ ਕਿ ਤਲਵਾਰ ਚੁੱਕੋ ਅਤੇ ਜਿਸ ਦੀ ਬਾਂਹ ਭਾਰੀ ਹੈ ਉਹ ਦੂਜੇ ਤੇ ਕਬਜ਼ਾ ਕਰਕੇ ਰਾਜ ਕਰ ਲਵੇਗਾ। ਹੁਣ ਕਬਜ਼ਾ ਦਿਮਾਗ ਵਾਲੇ ਦਾ ਹੈ। ਜਿਸ ਕੋਲ ਦਿਮਾਗ ਹੈ, ਜਿਹੜੀ ਕੌਮ ਪੜ੍ਹੀ-ਲਿਖੀ ਹੈ, ਉਸ ਨੇ ਰਾਜ ਕਰਨਾ ਹੈ। ਇਸ ਕਰਕੇ ਸਾਨੂੰ ਪੜ੍ਹਨ ਦੀ ਆਦਤ ਪਾਉਣ ਵਾਸਤੇ ਸਾਡੇ ਵਿਤ ਮੰਤਰੀ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਬੜੀ ਵਧੀਆ ਪਾਲਿਸੀ ਲਿਆਂਦੀ ਹੈ, ਜਿਸ ਅਧੀਨ ਨਵੀਆਂ ਲਾਇਬ੍ਰੇਰੀਆਂ ਬਣਨਗੀਆਂ ਅਤੇ ਇਸ ਵਾਸਤੇ 300 ਕਰੋੜ ਰੁਪਿਆ ਦਿੱਤਾ ਹੈ which is very

nice step. NCC ਸਾਨੂੰ ਡਸਿਪਲਿਨ ਸਿਖਾਉਂਦੀ ਹੈ ਕਿ ਅਨੁਸ਼ਾਸਨ ਕਿਵੇਂ ਰੱਖਣਾ ਹੈ। ਇਸ ਵਾਸਤੇ ਪੰਜ ਕਰੋੜ ਰੁਪਿਆ ਰੱਖਿਆ ਗਿਆ ਹੈ। ਬੜੇ ਦੁਖ ਦੀ ਗੱਲ ਹੈ ਕਿ ਪੰਜਾਬ ਵਿਚ ਸਰਕਾਰੀ ਕਾਲਜ ਬਹੁਤ ਘੱਟ ਹਨ। ਜਿਹੜੇ ਫਿਗਰਜ਼ ਮੈਨੂੰ ਪਤਾ ਹਨ, ਮੈਂ ਸ਼ਾਇਦ ਗਲਤ ਹੋਵਾਂ, ਸਾਡੀ ਤਿੰਨ ਕਰੋੜ ਦੀ ਅਬਾਦੀ ਪਿੱਛੇ 45 ਸਰਕਾਰੀ ਕਾਲਜ ਹਨ। ਹਿਮਾਚਲ ਪ੍ਰਦੇਸ਼ ਦੀ ਇਕ ਕਰੋੜ ਤੋਂ ਘੱਟ ਅਬਾਦੀ ਹੈ ਅਤੇ ਉਨ੍ਹਾਂ ਕੋਲ 90 ਸਰਕਾਰੀ ਕਾਲਜ ਹਨ। ਹਰਿਆਣਾ ਕੋਲ ਢਾਈ ਕਰੋੜ ਦੀ ਅਬਾਦੀ ਹੈ ਪਰ 170 ਸਰਕਾਰੀ ਕਾਲਜ ਹਨ। ਸੋ, ਇਹ ਸਾਡੇ ਵਾਸਤੇ ਬੜੀ ਸ਼ਰਮਨਾਕ ਸਿਚੁਏਸ਼ਨ ਹੈ ਕਿਉਂਕਿ ਆਪਾਂ ਆਪਣੀ ਕਾਲਜ ਐਜੂਕੇਸ਼ਨ ਨੂੰ ਬਿਲਕੁਲ ਵੀ ਇੰਪਾਰਟੈਂਸ ਨਹੀਂ ਦਿੱਤੀ, ਕੋਈ ਧਿਆਨ ਨਹੀਂ ਦਿੱਤਾ ਪਰ ਅਸੀਂ ਇਸ ਵਾਸਤੇ ਧਿਆਨ ਦੇਵਾਂਗੇ। ਬਜਟ ਵਿੱਚ ਇਸ ਵਾਸਤੇ 95 ਕਰੋੜ ਰੁਪਿਆ ਦਿੱਤਾ ਗਿਆ ਹੈ।

ਸਪੀਕਰ ਸਾਹਿਬ, ਟੈਕਨੀਕਲ ਐਜੂਕੇਸ਼ਨ ਵਾਸਤੇ ਜਿਹੜੀਆਂ ITIs ਖੋਲ੍ਹੀਆਂ ਗਈਆਂ ਹਨ, ਉਨ੍ਹਾਂ ਨੂੰ 641 ਕਰੋੜ ਰੁਪਏ ਦਿੱਤੇ ਗਏ ਹਨ। ਅਸੀਂ ਫਾਰੇਨ ਕੰਟਰੀਜ਼ ਦੀ ਹਰ ਗੱਲ ਵਿੱਚ ਰੀਸ ਕਰਦੇ ਹਾਂ, ਜਿਵੇਂ ਡਿਫੈਂਸ ਵਿੱਚ ਵੀ ਅਗਨੀਵੀਰ ਰੱਖਣ ਲੱਗੇ ਹਾਂ, ਉਹ ਵੀ ਅਸੀਂ ਉਨ੍ਹਾਂ ਦੀ ਕਾਪੀ ਕਰ ਰਹੇ ਹਾਂ ਹਾਲਾਂਕਿ ਉਨ੍ਹਾਂ ਦੇ ਸਿਸਟਮ ਹੋਰ ਹੁੰਦੇ ਹਨ। ਉਥੇ ਹਰ ਬੱਚਾ 12ਵੀਂ ਪੜ੍ਹ ਕੇ ਕਾਲਜ ਵਿੱਚ ਨਹੀਂ ਜਾਂਦਾ, ਜ਼ਿਆਦਾਤਰ ਬੱਚੇ ਕਿਸੇ ਟ੍ਰੇਡ ਵਿੱਚ ਪੈ ਜਾਂਦੇ ਹਨ। ਕਾਰਪੈਂਟਰੀ ਜਾਂ ਟੂਲਜ਼ ਦਾ ਕੰਮ ਸ਼ੁਰੂ ਕਰ ਲੈਂਦਾ ਹੈ। ਸੋ, ਅਸੀਂ ਵੀ ਚਾਹੁੰਦੇ ਹਾਂ ਕਿ ਸਾਡੇ ਬੱਚੇ ਵੀ ਇਸ ਪ੍ਰਕਾਰ ਟੇਡਜ਼ ਵਿੱਚ ਪੈ ਜਾਣ ਅਤੇ ਸਾਰਿਆਂ ਨੂੰ ਅੱਗੇ ਪੜ੍ਹਾਈ ਕਰਨ ਦੀ ਲੋੜ ਨਾ ਪਵੇ।

*1.47 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸ੍ਰੀ ਅਮਨ ਅਰੋੜਾ, ਮੈਂਬਰ ਪੈਨਲ ਆਫ ਚੇਅਰਮੈਨ ਨੇ ਸਦਨ ਦੀ ਕੁਰਸੀ ਸੰਭਾਲੀ।)

ਸਾਡੇ ਕੋਲ ਮੈਡੀਕਲ ਕਾਲਜ 9 ਹਨ ਅਤੇ ਅਗਲੇ ਪੰਜ ਸਾਲਾਂ ਵਿੱਚ ਅਸੀਂ 16 ਹੋਰ ਬਣਾਉਣ ਲੱਗੇ ਹਾਂ। ਇਸ ਵਾਸਤੇ 1033 ਕਰੋੜ ਰੁਪਏ ਰੱਖੇ ਗਏ ਹਨ ਜਿਹੜਾ ਕਿ ਪਿਛਲੀ ਵਾਰ ਨਾਲੋਂ 57% ਵਾਧਾ ਹੈ। ਅਸੀਂ ਟੀਚਰਾਂ ਦੀ ਭਰਤੀ ਕਰਾਂਗੇ ਅਤੇ ਵਧੀਆ ਐਜੂਕੇਸ਼ਨ ਦੇਵਾਂਗੇ ਤਾਂ ਕਿ ਸਾਡੇ ਬੱਚਿਆਂ ਨੂੰ ਰਸ਼ੀਆ, ਯੂਕਰੇਨ ਨਾ ਜਾਣਾ ਪਵੇ। ਉਹ ਇੱਥੇ ਰਹਿ ਕੇ ਹੀ ਆਪਣੀ ਮੈਡੀਕਲ ਦੀ ਪੜ੍ਹਾਈ ਪੂਰੀ ਕਰ ਸਕਣ।

ਸਭਾਪਤੀ ਜੀ, ਅਗਲਾ ਮੁੱਦਾ ਬਹੁਤ ਇੰਪਾਰਟੈਂਟ ਹੈ। 50% ਬਿਮਾਰੀਆਂ ਕਮਿਊਨੀਕੇਬਲ ਡਿਸੀਜ਼ਿਜ਼ ਹੁੰਦੀਆਂ ਹਨ ਜਿਵੇਂ ਕਿ ਗੰਦੇ ਪਾਣੀ ਜਾਂ ਗੰਦੀ ਹਵਾ ਕਾਰਨ ਜਾਂ mosquito bite ਕਾਰਨ ਮਲੇਰੀਆ, ਪੀਲੀਆ, ਹੈਜ਼ਾ ਫੈਲਦੀਆਂ ਹਨ ਅਤੇ ਇਹ ਸਾਰੀਆਂ ਬਿਮਾਰੀਆਂ communicable ਹਨ ਲੇਕਿਨ preventable ਵੀ ਹਨ। ਇਸ ਵਾਸਤੇ ਸਾਡੀ GDP 6% loss ਹੁੰਦੀ ਹੈ। ਅਸੀਂ ਸਿਹਤ ਵੱਲ ਬਹੁਤ ਧਿਆਨ ਦੇ ਰਹੇ ਹਾਂ। ਇਸ ਵਾਸਤੇ ਬਜਟ ਵਿੱਚ 4731 ਕਰੋੜ ਰੁਪਏ ਰੱਖੇ ਗਏ ਹਨ ਜੋ ਕਿ ਪਿਛਲੀ ਵਾਰ

ਨਾਲੋਂ 23.8% ਵੱਧ ਹੈ। ਇਸ ਨਾਲ ਪਹਿਲੇ ਸਾਲ ਵਿੱਚ 117 ਮੁਹੱਲਾ ਕਲੀਨਿਕ ਬਣਾਏ ਜਾ ਰਹੇ ਹਨ, ਜਿਸ ਵਿਚੋਂ 75 ਕਲੀਨਿਕ 15 ਅਗਸਤ ਤੱਕ ਬਣਾ ਦਿੱਤੇ ਜਾਣਗੇ। ਇਸ ਵਿੱਚ ਡਾਕਟਰ ਉਪਲਬਧ ਹੋਵੇਗਾ, ਦਵਾਈਆਂ ਫਰੀ ਮਿਲਣਗੀਆਂ, ਟੈਸਟ ਫਰੀ ਹੋਣਗੇ।

ਫਰਿਸ਼ਤੇ ਸਕੀਮ ਸਬੰਧੀ ਭੈਣ ਜੀ (ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ) ਨੇ ਪਹਿਲਾਂ ਹੀ ਗੱਲ ਕਰ ਦਿੱਤੀ ਹੈ। ਇਹ ਬਹੁਤ ਵਧੀਆ ਸਕੀਮ ਹੈ ਕਿਉਂਕਿ ਆਮ ਤੌਰ ਤੇ ਜੇਕਰ ਕੋਈ ਜ਼ਖਮੀ ਸੜਕ ਤੇ ਪਿਆ ਹੁੰਦਾ ਹੈ ਤਾਂ ਛੇਤੀ ਕੋਈ ਹੱਥ ਨਹੀਂ ਪਾਉਂਦਾ। ਉਸ ਨੂੰ ਡਰ ਹੁੰਦਾ ਹੈ ਕਿ ਮੇਰੀ ਜੇਬ ਤੋਂ ਪੈਸੇ ਜਾਣਗੇ। ਕਈ ਵਾਰ ਇਲਜ਼ਾਮ ਵੀ ਲਗਾ ਦਿੰਦੇ ਹਨ, ਬੰਦਾ ਘਬਰਾਇਆ ਹੁੰਦਾ ਹੈ ਅਤੇ ਕਹਿ ਦਿੰਦਾ ਹੈ ਕਿ ਇਸ ਨੇ ਮੇਰੇ ਵਿੱਚ ਮਾਰਿਆ ਹੈ। ਇਹ ਮੇਰੇ ਨਾਲ ਹੋ ਚੁੱਕਿਆ ਹੈ। ਘਬਰਾਇਆ ਬੰਦਾ ਕੋਈ ਵੀ ਅਜਿਹੀ ਗੱਲ ਕਰ ਜਾਂਦਾ ਹੈ।

ਐਸਟੇਟ ਮੈਨੇਜਮੈਂਟ ਯੂਨਿਟ ਅਧੀਨ ਐਸਟੇਟ ਮੈਨੇਜਰ ਲੱਗਣਗੇ ਜਿਹੜੇ ਕਿ ਹਸਪਤਾਲ ਨੂੰ ਸਾਫ ਰੱਖਣਗੇ। ਉਹ ਇਹ ਨਿਸ਼ਚਿਤ ਕਰਨਗੇ ਕਿ ਸਾਰੀਆਂ ਫੈਸਿਲਟੀਜ਼ ਕਲੀਨ ਹੋਣ ਤਾਂ ਕਿ ਤੁਹਾਨੂੰ ਹਸਪਤਾਲ ਵਿੱਚ ਜਾਣਾ ਚੰਗਾ ਲੱਗੇ, ਹਸਪਤਾਲ ਵਿੱਚ ਜਾਣਾ ਸਾਡੀ ਮਜ਼ਬੂਰੀ ਹੁੰਦੀ ਹੈ। ਇਕ ਹੋਰ ਗੱਲ ਨਾਲ ਮੇਰੇ ਦਿਲ ਨੂੰ ਦੁਖ ਲੱਗਦਾ ਹੈ ਕਿ 75 ਸਾਲਾਂ ਬਾਅਦ ਵੀ ਅਸੀਂ ਕਈ ਚੀਜ਼ਾਂ ਨੂੰ ਕੰਟਰੋਲ ਨਹੀਂ ਕਰ ਸਕੇ। ਜਿਵੇਂ ਅਸੀਂ ਪੀਲੀਆ ਕੰਟਰੋਲ ਨਹੀਂ ਕਰ ਸਕੇ। ਜਦੋਂ ਬਰਸਾਤ ਦਾ ਮੌਸਮ ਆਉਣਾ ਹੈ, ਸੀਵਰ ਬੰਦ ਹੋ ਜਾਣੇ ਹਨ ਅਤੇ ਗੰਦੇ ਪਾਣੀ ਨਾਲ ਲੋਕਾਂ ਨੂੰ ਪੀਲੀਆ ਹੋਣਾ ਸ਼ੁਰੂ ਹੋ ਜਾਣਾ ਹੈ। This is terrible. ਅਸੀਂ ਅਨੀਮੀਆ ਖਤਮ ਨਹੀਂ ਕਰ ਸਕੇ। ਸਾਡੀਆਂ ਸਾਰੀਆਂ ਲੇਡੀਜ਼ ਅਨੀਮਿਕ ਹਨ। ਅਸੀਂ ਪੇਟ ਦੇ ਕੀੜੇ ਬੰਦ ਨਹੀਂ ਕਰ ਸਕੇ। ਸਾਇੰਸ ਦੀ ਤਰੱਕੀ ਦੀ ਗੱਲ ਕਰਦੇ ਹਾਂ, ਚੰਨ ਤੇ ਜਾਣ ਦੀ ਗੱਲ ਕਰਦੇ ਹਾਂ, ਬਹੁਤ ਵੱਡੀਆਂ ਵੱਡੀਆਂ ਗੱਲਾਂ ਕਰਦੇ ਹਾਂ ਪਰ ਬੇਸਿਕਸ ਵਿੱਚ ਹਮੇਸ਼ਾ ਮਾਰ ਖਾ ਜਾਂਦੇ ਹਾਂ। ਸਾਡਾ ਧਿਆਨ ਇਸ ਪਾਸੇ ਹੋਵੇਗਾ ਕਿ ਅਸੀਂ ਪੇਟ ਦੇ ਕੀੜੇ, ਅਨੀਮੀਆ ਖਤਮ ਕਰ ਸਕੀਏ ਅਤੇ ਲੋਕਾਂ ਨੂੰ ਸਾਫ ਪਾਣੀ ਦੇ ਸਕੀਏ। ਇਸ ਵਾਸਤੇ ਸਰਫੇਸ ਵਾਟਰ ਦੀ ਸਕੀਮ ਚੱਲ ਰਹੀ ਹੈ ਅਤੇ ਮੈਨੂੰ ਲਗਦਾ ਹੈ ਕਿ ਅਸੀਂ ਇਸ ਵਿੱਚ ਕਾਮਯਾਬ ਹੋ ਸਕਾਂਗੇ।

**28.6.2022 ਕਰਮਜੀਤ ਕੌਰ, ਸ਼ੁਭਮ ਜੈਨ 1.50**

ਸਭਾਪਤੀ ਜੀ, ਆਪੋਜੀਸ਼ਨ ਪਾਰਟੀ ਵਾਲੇ ਵੀ ਇਹ ਗੱਲ ਕਰ ਦਿੰਦੇ ਹਨ ਕਿ ਤੁਸੀਂ ਕੀ ਕਰ ਲਵੋਗੇ ਅਤੇ ਕਿੰਨਾ ਕੁ ਕਰ ਲਵੋਗੇ। ਸੋ, ਹਮੇਸ਼ਾ ਸਾਡੇ ਕੋਲ ਪੈਰਾਮੀਟਰ ਨਹੀਂ ਹੁੰਦਾ ਕਿ ਮੈਂ 50 ਦਾ 100 ਕਰ ਲਵਾਂਗਾ। ਇਸ ਤਰ੍ਹਾਂ ਨਹੀਂ ਹੁੰਦਾ। ਮੈਨੂੰ ਯਾਦ ਹੈ ਜਦੋਂ ਸ੍ਰੀ ਅੰਮ੍ਰਿਤਸਰ ਵਿਖੇ ਫੋਰਟਿਸ ਹਸਪਤਾਲ ਖੁਲਿਆ। ਉਨ੍ਹਾਂ ਦੇ ਡਾਇਰੈਕਟਰ ਨੂੰ ਇੱਕ ਸੀਨੀਅਰ ਡਾਕਟਰ ਨੇ ਪੁੱਛਿਆ ਕਿ ਤੁਸੀਂ ਬੜਾ ਰੌਲ਼ਾ ਪਾਉਂਦੇ ਸੀ ਕਿ ਆਹ

ਕਰ ਦਿੱਤਾ, ਉਹ ਕਰ ਦਿੱਤਾ ਪਰ ਕੀ ਤੁਸੀਂ ਸਾਰੇ ਅੰਮ੍ਰਿਤਸਰੀਆਂ ਨੂੰ ਠੀਕ ਕਰ ਦੇਵੋਗੇ। ਉਹ ਡਾਇਰੈਕਟਰ ਕਹਿੰਦਾ ਕਿ ਨਹੀਂ, ਬੇਸ਼ੱਕ ਸਾਰਿਆਂ ਨੂੰ ਠੀਕ ਨਹੀਂ ਕਰਾਂਗੇ ਪਰ ਅਸੀਂ ਇੱਕ ਬਾਰ ਸੈੱਟ ਕਰ ਦੇਵਾਂਗੇ ਔਰ ਇਹ ਸੱਚੀ ਗੱਲ ਹੋਈ। ਉਸ ਨੇ ਇੱਕ ਬਾਰ ਸੈੱਟ ਕੀਤਾ, ਉਨ੍ਹਾਂ ਨੇ ਚੰਗੇ ਆਈ.ਸੀ.ਯੂ. ਬਣਾਏ, ਆਪਣੇ ਥੀਏਟਰ ਚੰਗੇ ਬਣਾਏ, ਜਿਨ੍ਹਾਂ ਬਾਕੀ ਦੇ ਨਰਸਿੰਗ ਹੋਮਜ਼ ਨੂੰ ਵੀ ਆਪਣਾ ਸਟੈਂਡਰਡ ਉਤਾਂਹ ਚੁੱਕਣਾ ਪੈ ਗਿਆ। ਸੋ, ਜੇ ਅੱਜ ਅਸੀਂ ਆਪਣਾ ਇੱਕ ਬਾਰ ਸੈੱਟ ਕਰਦੇ ਹਾਂ ਤਾਂ ਕੁਦਰਤੀ ਗੱਲ ਹੈ ਕਿ, it may not be the ultimate thing, ਪਰ ਅਸੀਂ ਘੱਟੋ-ਘੱਟ ਅਸੀਂ ਕੁਝ aim ਕਰ ਰਹੇ ਹਾਂ, ਅਸੀਂ ਜੋ ਕੁਝ ਅੱਗੇ ਕਰਨ ਜਾ ਰਹੇ ਹਾਂ ਅਤੇ ਜੋ ਕੁਝ ਕਰਨਾ ਚਾਹੁੰਦੇ ਹਾਂ।

ਸਰ, ਕੋਆਪਰੇਟਿਵ ਮੂਵਮੈਂਟ ਬਹੁਤ ਚੰਗੀ ਮੂਵਮੈਂਟ ਹੈ। ਮੈਨੂੰ ਯਾਦ ਹੈ ਜਦੋਂ ਅਸੀਂ ਨਿੱਕੇ-ਨਿੱਕੇ ਹੁੰਦੇ ਸੀ ਤਾਂ ਉਥੋਂ ਬਹੁਤ ਜ਼ਿਆਦਾ ਸਮਾਨ ਵੀ ਆਉਂਦਾ ਹੁੰਦਾ ਸੀ। ਇਸ ਸਬੰਧ ਵਿੱਚ ਇੱਥੇ ਬਹੁਤ ਜ਼ਿਕਰ ਹੋਇਆ ਹੈ, ਇੱਥੇ ਇਆਲੀ ਸਾਹਿਬ ਨੇ, ਸਰਦਾਰ ਸੁਖਾਨੰਦ ਜੀ ਨੇ ਅਤੇ ਮਾਨ ਸਾਹਿਬ ਨੇ ਵੀ ਗੱਲ ਕੀਤੀ ਹੈ। ਇੱਥੇ ਲਿੱਦਰਾਂ ਪਿੰਡ ਦੀ ਗੱਲ ਵੀ ਹੋਈ ਹੈ ਕਿ ਉਸ ਪਿੰਡ ਵਿੱਚ ਸਾਰੇ ਇਕੱਠੇ ਹਨ ਅਤੇ ਲੋਕਾਂ ਕੋਲ ਟ੍ਰੈਕਟਰ ਨਹੀਂ ਹਨ ਕਿਉਂਕਿ ਸਾਰੇ ਕੋਆਪਰੇਟਿਵ ਟ੍ਰੈਕਟਰਾਂ ਨਾਲ ਇਕੱਠੇ ਵਾਹ ਲੈਂਦੇ ਹਨ। ਸੋ, ਜੇ ਇਹੋ ਜਿਹਾ ਮਾਹੌਲ ਬਣ ਸਕੇ, ਇਸ ਦੇ ਨਾਲ ਆਪਸੀ ਪ੍ਰੇਮ-ਪਿਆਰ ਵੀ ਵਧਦਾ ਹੈ ਅਤੇ ਸਾਡੇ ਪੰਜਾਬ ਦਾ ਪਿਛਲੇ ਭਾਈਚਾਰੇ ਵਾਲਾ ਵਧੀਆ ਮਾਹੌਲ ਵੀ ਦੁਬਾਰਾ ਆਵੇਗਾ। ਇਸ ਲਈ ਸਾਨੂੰ ਇਸ ਕੋਆਪਰੇਟਿਵ ਮੂਵਮੈਂਟ ਨੂੰ ਬਹੁਤ ਜ਼ਿਆਦਾ ਸਟਰੌਂਗ ਕਰਨਾ ਚਾਹੀਦਾ ਹੈ।

ਸਰ, ਜਿਹੜੇ ਸਾਡੇ ਸੁਵਿਧਾ ਸੈਂਟਰ ਹਨ, ਮਾਨ ਸਾਹਿਬ ਨੇ ਇਹ ਵੀ ਬਹੁਤ ਚੰਗਾ ਕੀਤਾ ਹੈ ਕਿ ਉਹ ਹੁਣ ਹਫ਼ਤੇ ਦੇ ਸੱਤ ਦਿਨ ਹੀ ਖੁਲਣਗੇ, ਦੋ ਦਿਨ ਵਧਾ ਦਿੱਤੇ ਹਨ ਔਰ 100 ਤੋਂ ਵੱਧ ਸੁਵਿਧਾਵਾਂ ਵੀ ਵਧਾ ਦਿੱਤੀਆਂ ਹਨ ਕਿਉਂਕਿ ਜਿਹੜੇ ਮੁਲਾਜ਼ਮ ਹਨ, ਉਨ੍ਹਾ ਨੂੰ ਮੁਸ਼ਕਲ ਪੇਸ਼ ਆਉਂਦੀ ਸੀ, ਉਹ ਜਦੋਂ ਸੁਵਿਧਾ ਕੇਂਦਰ ਜਾਂਦੇ ਸੀ ਤਾਂ ਅੱਗੋਂ ਸੈਂਟਰ ਬੰਦ ਮਿਲਦਾ ਸੀ। ਹੁਣ ਇਹ ਸ਼ਨੀਵਾਰ ਅਤੇ ਐਤਵਾਰ ਵੀ ਖੁੱਲ੍ਹ ਗਏ ਹਨ, I think it is a very good step. ਸੋਸ਼ਲ ਸਕਿਓਰਿਟੀ ਵਾਸਤੇ ਜਿਹੜੇ ਫੰਡਜ਼ ਆ ਰਹੇ ਹਨ, ਉਹ ਬਹੁਤ ਚੰਗਾ ਕੀਤਾ ਹੈ। ਮੇਰੇ ਹਿਸਾਬ ਨਾਲ ਜਿਹੜਾ ਸਾਡਾ ਬਜਟ ਹੈ, ਇਹ ਬਹੁਤ ਵਧੀਆ ਬਜਟ ਹੈ ਅਤੇ ਪੌਜੇਟਿਵ ਬਜਟ ਹੈ। ਜਿਸ ਵਿੱਚ ਹੈਲਥ ਅਤੇ ਬੱਚਿਆਂ ਲਈ ਸਕੀਮਾਂ ਲਈਆਂ ਗਈਆਂ ਹਨ। ਬੱਚਿਆਂ ਦੇ ਸਬੰਧ ਵਿੱਚ ਜੇ ਮੈਂ ਫੈਜ਼ ਅਹਿਮਦ ਫੈਜ਼ ਦੀ ਤਾਂ ਮੇਰਾ ਕੰਮ ਰਹਿ ਜਾਣਾ ਹੈ। ਸ਼੍ਰੀ ਕਟਾਰੂਚੱਕ ਸਾਹਿਬ, ਮੈਂ ਫੈਜ਼ ਅਹਿਮਦ ਫੈਜ਼ ਦੀਆਂ ਤੁਕਾਂ ਬੋਲਣ ਲੱਗਿਆ ਹਾਂ, ਧਿਆਨ ਨਾਲ ਸੁਣਨਾ ਜੀ। ਉਹ ਬੱਚਿਆਂ ਬਾਰੇ ਗੱਲ ਕਰਦੇ ਹਨ, ਉਨ੍ਹਾਂ ਨੇ 'ਇੰਤੀਸਾਫ' ਨਾਮ ਦੀ ਪੋਇਮ ਆਪਣੀ ਕੰਟਰੀ ਨੂੰ ਡੈਡੀਕੇਟ ਕੀਤੀ ਹੈ..

(ਇੱਕ ਅਵਾਜ਼: ਪਾਸ਼ ਦੀ ਵੀ ਸੁਣਾ ਦਿਉ ਜੀ।)

ਪਾਸ਼ ਦੀ ਵੀ ਸੁਣਾ ਦੇਵਾਂਗਾ। ਸ਼੍ਰੀ ਫੈਜ਼ ਅਹਿਮਦ ਫੈਜ਼ ਆਪਣੀ ਕਵਿਤਾ ਵਿੱਚ ਕਹਿੰਦੇ ਹਨ ਕਿ:

**ਪੜ੍ਹਨੇ ਵਾਲੋਂ ਕੇ ਨਾਮ**

*ਵੋ ਜੋ ਅਸ਼ਾਬ-ਏ-ਤਬਲੋ-ਆਲਮ ਕੇ ਦਰੋਂ ਪਰ ਕਿਤਾਬ ਔਰ ਕਲਮ ਕਾ ਤਕਾਜ਼ਾ ਲਿਏ,*
*ਹਾਥ ਫੈਲਾਏ ਪਹੁੰਚੇ, ਮਗਰ ਲੌਟ ਕਰ ਘਰ ਨਾ ਆਏ*
*ਵੋ ਮੌਸਮ ਜੋ ਭੋਲੇਪਨ ਮੇਂ*
*ਵਹਾਂ ਅਪਨੇ ਨੰਨ੍ਹੇ ਚਿਰਾਗੋਂ ਮੇਂ ਲੌਅ ਕੀ ਲਗਨ ਲੇ ਕੇ ਪਹੁੰਚੇ*
*ਜਹਾਂ ਬਾਂਟ ਰਹੇ ਥੇ ਘਟਾਓਂ ਪੇ ਬੇਅੰਤ ਰਾਤੋਂ ਕੇ ਸਾਏ*
*ਉਨ ਆਸਰੋਂ ਕੇ ਨਾਮ ਜਿਨ ਕੇ ਸੀਨੋਂ ਮੇਂ ਫਰਦਾ ਕੇ ਸ਼ਬਾਤਾਬ ਗੌਹਰ*
*ਜੇਲ ਖਾਨੋਂ ਕੀ ਸ਼ੋਰੀਦਾ ਰਾਤੋਂ ਕੀ ਸਰ ਸਰ ਮੇਂ*
*ਜਲ ਜਲ ਕੇ ਅੰਜੁਮ ਨੁਮਾ ਹੋ ਗਏ ਹੈਂ,*
*ਆਨੇ ਵਾਲੇ ਦਿਨੋਂ ਕੇ ਸਫੀਰੋਂ ਕੇ ਨਾਮ*
*ਵੋਹ ਜੋ ਖੁਸ਼ਬੂ ਏ ਗੁਲ ਕੀ ਤਰਹ ਅਪਨੇ ਪੈਗਾਮ ਪਰ ਖੁਦ ਫਿਦਾ ਹੋ ਗਏ ਹੈਂ।*(ਥੰਪਿੰਗ)

so, what he has tried to say ਕਿ ਬੱਚਾ ਤਾਂ ਆਪਣੇ ਦਿਲ ਦੇ ਚਿਰਾਗ ਜਗਾ ਕੇ ਜਾਂਦਾ ਹੈ ਕਿ ਮੈਂ ਲੋਅ ਲੈ ਕੇ ਆਵਾਂਗਾ ਪਰ ਉਸ ਨੂੰ ਲੋਅ ਨਹੀਂ ਮਿਲਦੀ ਸਗੋਂ ਹਨੇਰਾ ਮਿਲ ਜਾਂਦਾ ਹੈ। ਸੋ, ਮੈਂ ਉਮੀਦ ਕਰਦਾ ਹਾਂ ਕਿ ਜਿਹੜਾ ਇਹ ਸਾਡਾ ਬਜਟ ਹੈ, ਇਹ ਸਾਡੇ ਬੱਚਿਆਂ ਨੂੰ out of the darkness into light ਲੈ ਕੇ ਜਾਵੇਗਾ, Thank you so much ji.

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ):** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਤੁਸੀਂ ਮੈਨੂੰ ਬਜਟ ਦੇ ਉਪਰ ਬੋਲਣ ਦਾ ਮੌਕਾ ਦਿੱਤਾ ਹੈ, ਜਿਹੜਾ ਕਿ ਸਤਿਕਾਰਯੋਗ ਫਾਈਨਾਂਸ ਮਨਿਸਟਰ ਜੀ ਵੱਲੋਂ ਇਸ ਪਵਿੱਤਰ ਸਦਨ ਵਿੱਚ ਪੇਸ਼ ਕੀਤਾ ਗਿਆ ਹੈ। ਸਭ ਤੋਂ ਪਹਿਲਾਂ ਮੈਂ ਗੱਲ ਕਰਾਂਗਾ ਕਿ ਜਿਹੜਾ ਵਾਅਦਾ ਕੀਤਾ ਗਿਆ ਸੀ, ਆਮ ਆਦਮੀ ਪਾਰਟੀ ਵੱਲੋਂ ਚੋਣਾਂ ਤੋਂ ਪਹਿਲਾਂ ਕਿ 1000 ਰੁਪਿਆ ਪ੍ਰਤੀ ਮਹੀਨਾ ਔਰਤਾਂ ਨੂੰ ਭੱਤਾ ਦੇਣਾ ਸੀ, ਉਸ ਬਾਰੇ ਇਸ ਬਜਟ ਵਿੱਚ ਕਿਤੇ ਵੀ ਜ਼ਿਕਰ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਬਣਾਉਣ ਵਿੱਚ ਸਾਡੇ ਪੰਜਾਬ ਦੀਆਂ ਔਰਤਾਂ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ। ਇਹ ਸਹੂਲਤ 18 ਸਾਲ ਤੋਂ ਵੱਧ ਉਮਰ ਦੀਆਂ ਚਾਹੇ ਸਾਡੀਆਂ ਭੈਣਾਂ ਹਨ, ਚਾਹੇ ਸਾਡੀਆਂ ਮਾਵਾਂ ਬਜ਼ੁਰਗ ਔਰਤਾਂ ਹਨ, ਇਹ

ਭੱਤਾ ਉਨ੍ਹਾਂ ਨੂੰ ਦੇਣ ਦਾ ਵਾਅਦਾ ਕੀਤਾ ਗਿਆ ਸੀ। ਮੈਂ ਸਮਝਦਾ ਹਾਂ ਕਿ ਇਹ ਵਾਅਦਾ ਪੂਰਾ ਨਾ ਕਰਨਾ ਇੱਕ ਬਹੁਤ ਵੱਡਾ ਧੋਖਾ ਹੈ। ਇਸ ਦੇ ਨਾਲ ਹੀ ਲੋਕਾਂ ਦਾ ਸਰਕਾਰਾਂ ਤੋਂ ਵਿਸ਼ਵਾਸ ਉਠਦਾ ਹੈ ਜੀ।

ਪਿਛਲੇ ਸਮੇਂ ਵਿੱਚ ਵੀ ਜੋ ਕੁਝ ਹੋਇਆ, ਉਹ ਵੀ ਬੜੀ ਮਾੜੀ ਗੱਲ ਹੈ। ਨਾਲ ਹੀ ਜਿਹੜਾ ਬਜਟ ਹੈ, ਇਹ ਤਕਰੀਬਨ 1,55, 860 ਕਰੋੜ ਰੁਪਏ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਇਹ ਪੈਸਾ ਕਿੱਥੋਂ ਆਉਣਾ ਹੈ, ਇਸ ਬਾਰੇ ਵੀ ਕੋਈ ਜ਼ਿਕਰ ਨਹੀਂ ਕੀਤਾ ਗਿਆ ਕਿਉਂਕਿ ਇਹ ਸਭ ਅੰਕੜਿਆਂ ਦੇ ਵਿੱਚ ਹੀ ਹੈ।

**28.06.2022/01.55/ਹਰਪ੍ਰੀਤ ਸਿੰਘ/ਸ਼ੁਭਮ ਜੈਨ**

ਕੇਂਦਰ ਸਰਕਾਰ ਵੱਲੋਂ ਜਿਹੜਾ ਪਿਛਲੇ ਪੰਜ ਸਾਲਾਂ ਤੋਂ ਜੀ.ਐਸ.ਟੀ. ਕੰਪਨਸੇਸ਼ਨ ਆਉਂਦਾ ਸੀ, ਉਹ ਜੂਨ, 2022 ਵਿਚ ਬੰਦ ਹੋ ਜਾਣਾ ਹੈ। ਨਵੀਂ ਐਕਸਾਈਜ਼ ਪਾਲਿਸੀ ਮੁਤਾਬਿਕ ਪਹਿਲੇ ਅਲਾਟ ਹੋਏ 750 ਗਰੁੱਪਾਂ ਨੂੰ ਘਟਾ ਕੇ 177 ਕਰ ਦਿੱਤਾ ਗਿਆ ਹੈ, ਜਿਸ ਵਿਚੋਂ ਹਾਲੇ ਕੇਵਲ 25 ਗਰੁੱਪ ਹੀ ਅਲਾਟ ਹੋਏ ਹਨ। ਬਾਕੀ ਗਰੁੱਪ 5 ਫੀਸਦੀ ਘਟਾ ਕੇ ਦੇਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ, ਜਿਸ ਨਾਲ ਤਕਰੀਬਨ 350 ਕਰੋੜ ਦਾ ਘਾਟਾ ਸਰਕਾਰ ਨੂੰ ਪੈਣਾ ਹੈ। ਰਜਿਸਟਰੀਆਂ ਬੰਦ ਹਨ, ਉਸ ਕਾਰਨ ਵੀ ਮਾਲ ਵਿਭਾਗ ਦਾ ਰੈਵੀਨਿਊ ਕਾਫੀ ਘਟਿਆ ਹੈ। ਪੰਜਾਬ ਸਰਕਾਰ ਨੇ ਪਿਛਲੇ ਤਿੰਨ ਮਹੀਨਿਆਂ ਵਿਚ 10 ਹਜ਼ਾਰ ਕਰੋੜ ਦਾ ਕਰਜ਼ਾ ਲੈ ਲਿਆ ਅਤੇ ਸਾਲ ਵਿਚ ਕਿੰਨਾ ਲਿਆ ਜਾਵੇਗਾ, ਤੁਸੀਂ ਦੇਖ ਲਓ, ਪੰਜ ਸਾਲਾਂ ਵਿਚ ਕਿੰਨਾ ਕਰਜ਼ਾ ਲਿਆ ਜਾਵੇਗਾ? ਇਸ ਦਾ ਅੰਦਾਜ਼ਾ ਤੁਸੀਂ ਆਪ ਲਗਾ ਸਕਦੇ ਹੋ।

ਜਿਹੜੇ ਮੁਲਾਜ਼ਮ ਠੇਕੇ ਤੇ ਭਰਤੀ ਕੀਤੇ ਗਏ ਹਨ, ਉਨ੍ਹਾਂ 36 ਹਜ਼ਾਰ ਮੁਲਾਜ਼ਮਾਂ ਨੂੰ ਪੱਕੇ ਕਰਨ ਦੀ ਗੱਲ ਕੀਤੀ ਗਈ ਹੈ ਪਰ ਉਨ੍ਹਾਂ ਨੂੰ ਪੱਕੇ ਕਰਨ ਦਾ ਮਤਾ ਵਿਧਾਨ ਸਭਾ ਵਿਚ ਨਹੀਂ ਲਿਆਂਦਾ ਗਿਆ, ਜਿਵੇਂ ਪਹਿਲਾਂ ਗੱਲ ਕੀਤੀ ਗਈ ਸੀ। ਹੁਣ 26 ਹਜ਼ਾਰ 500 ਮੁਲਾਜ਼ਮਾਂ ਦੀ ਨਵੀਂ ਭਰਤੀ ਕਰਨ ਦੀ ਗੱਲ ਕੀਤੀ ਗਈ ਹੈ, ਇਹ ਚੰਗਾ ਉਪਰਾਲਾ ਹੈ ਪਰ ਜਿਸ ਤਰ੍ਹਾਂ ਮੇਰੇ ਸਾਥੀ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ ਕਿ ਪੰਜਾਬ ਪੁਲਿਸ ਵਿਚ ਸਬ ਇੰਸਪੈਕਟਰ ਦੀਆਂ 560 ਪੋਸਟਾਂ, ਹੈੱਡ ਕਾਂਸਟੇਬਲ ਦੀਆਂ 787 ਪੋਸਟਾਂ, ਇੰਟੈਲੀਜੈਂਸ ਐਂਡ ਇਨਵੈਸਟੀਗੇਸ਼ਨ ਕਾਂਸਟੇਬਲ ਦੀਆਂ 1187 ਪੋਸਟਾਂ, ਟੈਕਨੀਕਲ ਐਂਡ ਸਪਰੋਟਸ ਸਰਵਿਸ ਕਾਂਸਟੇਬਲ ਦੀਆਂ 267 ਪੋਸਟਾਂ ਅਤੇ ਕਾਂਸਟੇਬਲ ਦੀਆਂ 2340 ਪੋਸਟਾਂ ਤੇ ਬੱਚਿਆਂ ਨੇ ਟੈਸਟ ਵੀ ਕਲੀਅਰ ਕਰ ਲਏ ਹਨ, ਇਨ੍ਹਾਂ ਦਾ ਫਿਜ਼ੀਕਲ ਅਤੇ ਮੈਡੀਕਲ ਵੀ ਕਲੀਅਰ ਹੋ ਗਿਆ ਹੈ, ਹੁਣ ਇਹ ਬੱਚੇ ਜੁਆਇਨਿੰਗ ਲੈਟਰ ਦੀ ਉਡੀਕ ਕਰ ਰਹੇ ਹਨ, ਇਨ੍ਹਾਂ ਨੂੰ ਜੁਆਇਨਿੰਗ ਲੈਟਰ ਜਲਦੀ ਦਿੱਤੇ ਜਾਣ ਤਾਂ ਜੋ ਉਹਨ੍ਹਾਂ ਦਾ ਭਵਿੱਖ ਸੁਧਰ ਸਕੇ। ਉਹ ਬੜੇ ਚਿੰਤਤ ਹਨ।

ਬਜਟ ਦੇ ਵਿਚ ਜ਼ਿਕਰ ਕੀਤਾ ਗਿਆ ਕਿ ਸਾਡੇ ਦੇਸ਼ ਦੇ ਮਹਾਨ ਸ਼ਹੀਦ, ਜਿਨ੍ਹਾਂ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਮਹਾਨ ਕੁਰਬਾਨੀਆਂ ਦਿੱਤੀਆਂ, ਉਨ੍ਹਾਂ ਦੇ ਜਨਮ ਦਿਹਾੜੇ ਅਤੇ ਸ਼ਹੀਦੀ ਦਿਹਾੜੇ ਮਨਾਉਣ ਦੀ ਗੱਲ ਕੀਤੀ ਗਈ ਹੈ ਪਰ ਬੜਾ ਜ਼ਰੂਰੀ ਹੈ ਕਿ ਸਰਦਾਰ ਕਰਤਾਰ ਸਿੰਘ ਸਰਾਭਾ, ਜੋ ਸਾਡੇ ਦੇਸ਼ ਦੇ ਮਹਾਨ ਸ਼ਹੀਦ ਹਨ, ਜਿਨ੍ਹਾਂ ਦੀ ਛੋਟੀ ਉਮਰੇ ਬੜੀ ਮਹਾਨ ਕੁਰਬਾਨੀ ਹੈ। ਉਨ੍ਹਾਂ ਦਾ ਪਿੰਡ ਸਰਾਭਾ ਮੇਰੇ ਹਲਕੇ ਵਿਚ ਹੈ। ਉਨ੍ਹਾਂ ਦਾ ਜ਼ਿਕਰ ਬਜਟ ਵਿਚ ਨਹੀਂ ਕੀਤਾ ਗਿਆ। ਇਹ ਬਹੁਤ ਜ਼ਰੂਰੀ ਹੈ, ਉਨ੍ਹਾਂ ਦਾ ਨਾਮ ਵੀ ਬਜਟ ਵਿਚ ਸ਼ਾਮਲ ਕੀਤਾ ਜਾਵੇ ਤਾਂ ਕਿ ਉਨ੍ਹਾਂ ਦਾ ਜਨਮ ਦਿਹਾੜਾ ਵੀ ਸਰਕਾਰੀ ਪੱਧਰ ਤੇ ਮਨਾਇਆ ਜਾਵੇ, ਜੋ ਪਹਿਲਾਂ ਵੀ ਹੁੰਦਾ ਰਿਹਾ ਹੈ। ਇੱਥੇ ਮਗਨਰੇਗਾ ਸਕੀਮ ਵਿਚ ਖੇਡ ਗਰਾਊਂਡਾਂ ਦੀ ਗੱਲ ਹੋਈ ਹੈ, ਪਰ ਇਸ ਵਿਚ ਦੂਸਰੀਆਂ ਗਰਾਂਟਸ ਵੀ ਕਲੱਬ ਕਰਨੀਆਂ ਪੈਣਗੀਆਂ। ਇਸ ਦਾ ਜ਼ਰੂਰ ਪ੍ਰੋਵੀਜ਼ਨ ਰੱਖਿਆ ਜਾਵੇ। ਪੰਜਾਬੀ ਯੂਨੀਵਰਸਿਟੀ ਪਟਿਆਲਾ ਲਈ 200 ਕਰੋੜ ਰੁਪਿਆ ਰੱਖਿਆ ਹੈ।

**ਸ਼੍ਰੀ ਸਭਾਪਤੀ:** ਇਆਲੀ ਸਾਹਿਬ, ਵਾਈਂਡ ਅੱਪ ਕਰੋ ਜੀ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਪਰ ਯੂਨੀਵਰਸਿਟੀ ਦਾ ਕਰਜ਼ਾ ਹੀ 150 ਕਰੋੜ ਹੈ। ਸੋ, ਉਹ ਕਰਜ਼ਾ ਮੁਆਫ ਕੀਤਾ ਜਾਵੇ। ਪੰਜਾਬ ਯੂਨੀਵਰਸਿਟੀ ਦਾ ਕੇਂਦਰੀਕਰਨ ਰੋਕਣ ਲਈ ਉਨ੍ਹਾਂ ਨੂੰ ਕੋਈ ਏਡ ਦਿੱਤੀ ਜਾਵੇ। ਪਟਵਾਰੀ ਅਤੇ ਕਾਨੂੰਗੋਆਂ ਦੀਆਂ ਖਾਲੀ ਅਸਾਮੀਆਂ ਭਰੀਆਂ ਜਾਣ। 3704 ਟੀਚਰਾਂ ਦਾ ਪੇਅ ਸਕੇਲ 44900 ਬਣਦਾ ਹੈ ਪਰ 35400 ਮਿਲ ਰਿਹਾ ਹੈ, ਉਹ ਦਿੱਤਾ ਜਾਵੇ, ਉਨ੍ਹਾਂ ਦਾ ਪ੍ਰੋਵੀਜ਼ਨਲ ਪੀਰੀਅਡ ਵੀ ਤਿੰਨ ਸਾਲ ਤੋਂ ਘਟਾ ਕੇ ਦੋ ਸਾਲ ਕੀਤਾ ਜਾਵੇ। 2004 ਤੋਂ ਬਾਅਦ ਭਰਤੀ ਹੋਏ ਮੁਲਾਜ਼ਮਾਂ ਲਈ ਪੁਰਾਣੀ ਪੈਨਸ਼ਨ ਸਕੀਮ ਵੀ ਲਾਗੂ ਕੀਤੀ ਜਾਵੇ। ਏਡਿਡ ਸਕੂਲਾਂ ਦੇ ਮੁਲਜ਼ਮਾਂ ਤੇ ਵੀ ਛੇਵਾਂ ਪੇਅ ਕਮਿਸ਼ਨ ਲਾਗੂ ਕੀਤਾ ਜਾਵੇ ਅਤੇ ਕਾਲਜ ਅਤੇ ਯੂਨੀਵਰਸਿਟੀਆਂ ਦੇ ਪ੍ਰੋਫੈਸਰਾਂ ਨੂੰ ਸੱਤਵਾਂ ਪੇਅ ਕਮਿਸ਼ਨ ਦਿੱਤਾ ਜਾਵੇ, ਜਿਵੇਂ ਵਾਅਦਾ ਕੀਤਾ ਗਿਆ ਸੀ। ਇਸ ਤੋਂ ਇਲਾਵਾ ਸਰਕਾਰੀ ਮੁਲਾਜ਼ਮਾਂ ਦੇ ਬਣਦੇ ਅਤੇ ਬਕਾਇਆ ਰਹਿੰਦੇ ਛੇਵੇਂ ਪੇਅ ਕਮਿਸ਼ਨ ਦੇ ਏਰੀਅਰਜ਼ ਬਾਰੇ ਬਜਟ ਵਿਚ ਕੋਈ ਪ੍ਰੋਵਿਜ਼ਨ ਨਹੀਂ ਕੀਤਾ ਗਿਆ, ਉਹ ਵੀ ਜ਼ਰੂਰ ਦਿੱਤਾ ਜਾਵੇ। ਪਟਵਾਰੀਆਂ ਦੀਆਂ ਖਾਲੀ ਅਸਾਮੀਆਂ ਭਰੀਆਂ ਜਾਣ। ਐਗਰੀਕਲਚਰ ਤੇ ਸਬਸਿਡੀ ਦਿੱਤੀ ਜਾਵੇ।ਨੰਬਰਦਾਰਾਂ ਦਾ 3000 ਰੁਪਿਆ ਭੱਤਾ ਦਿੱਤਾ ਜਾਵੇ। ਸੋ, ਇਹ ਬੜੀਆਂ ਜ਼ਰੂਰੀ ਮੰਗਾਂ ਹਨ, ਪੰਜਾਬ ਦੇ ਮੁਲਾਜ਼ਮਾਂ ਦੀਆਂ ਮੰਗਾਂ ਨੂੰ ਵੀ ਬਜਟ ਵਿਚ ਸ਼ਾਮਲ ਕੀਤਾ ਜਾਵੇ। ਧੰਨਵਾਦ ਜੀ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ):** ਸਭਾਪਤੀ ਜੀ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਵਿੱਤ ਮੰਤਰੀ ਜੀ ਦੁਆਰਾ ਪੇਸ਼ ਕੀਤੇ ਗਏ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਲੋਕਾਂ ਨੇ ਆਮ ਆਦਮੀ ਪਾਰਟੀ ਨੂੰ ਮੌਕਾ ਦਿੱਤਾ ਹੈ ਅਤੇ ਪੰਜਾਬ ਦਾ ਹਰ ਆਦਮੀ ਬਜਟ ਤੋਂ ਬੜੀ ਉਮੀਦ ਲਗਾ ਕੇ ਬੈਠਾ ਸੀ। ਮੈਨੂੰ ਲਗਦਾ ਹੈ ਕਿ ਵਿਸ਼ੇਸ਼ ਕਰਕੇ ਸਾਡੀਆਂ ਭੈਣਾਂ ਟੀ.ਵੀ. ਦੇ ਅੱਗੇ ਬੈਠੀਆਂ ਹੋਣਗੀਆਂ ਕਿ ਵਿੱਤ ਮੰਤਰੀ ਜੀ ਬਜਟ ਪੇਸ਼ ਕਰ ਰਹੇ ਹਨ

2.00/ਅਮਨਦੀਪ ਕੌਰ

ਤੇ ਜ਼ਰੂਰ ਉਨ੍ਹਾਂ ਨੇ ਜਿਸ ਨਾਂ ਦੇ ਉੱਤੇ, ਜਿਸ ਸਲੋਗਨ ਦੇ ਉੱਤੇ ਮੌਕਾ ਮੰਗਿਆ ਸੀ, ਉਸ ਦੀ ਘੋਸ਼ਣਾ ਹੋਵੇਗੀ, ਜਿਸ ਦਾ ਜ਼ਿਕਰ ਮੇਰੇ ਤੋਂ ਪਹਿਲਾਂ ਹੋਰ ਵਕਤਾਵਾਂ ਨੇ ਕੀਤਾ ਹੈ। ਲੇਕਿਨ ਉਹ ਤਾਂ ਉਨ੍ਹਾਂ ਨੂੰ ਮਿਲਿਆ ਨਹੀਂ ਹੈ। ਲੇਕਿਨ 2-3 ਚੀਜ਼ਾਂ ਵੱਲ ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿਉਂਕਿ 5 ਮਿੰਟ ਬਾਅਦ ਤੁਸੀਂ ਮੈਨੂੰ ਕਹਿ ਦੇਣਾ ਕਿ ਤੁਹਾਡਾ ਟਾਈਮ ਹੋ ਗਿਆ ਹੈ। ਚੇਅਰਮੈਨ ਸਾਹਿਬ, ਸਰਕਾਰ ਨੇ ਮੁਹੱਲਾ ਕਲੀਨਿਕ ਦਾ ਵਾਅਦਾ ਕੀਤਾ ਕਿ ਹਰ ਮੁਹੱਲੇ ਦੇ ਅੰਦਰ ਮੁਹੱਲਾ ਕਲੀਨਿਕ ਬਣਾਵਾਂਗੇ। ਅੱਜ ਅਸੀਂ ਬਜਟ ਦੇ ਵਿੱਚ ਲੈ ਕੇ ਆ ਰਹੇ ਹਾਂ ਕਿ 117 ਮੁਹੱਲਾ ਕਲੀਨਿਕ ਬਣਾਵਾਂਗੇ। 15 ਅਗਸਤ ਤੋਂ ਪਹਿਲਾਂ ਪਹਿਲਾਂ 75 ਮੁਹੱਲਾ ਕਲੀਨਿਕ ਬਣਾਵਾਂਗੇ, ਉਹਨਾਂ ਦੀ opening ਕਰਾਂਗੇ। ਸਪੀਕਰ ਸਾਹਿਬ, ਸਰਕਾਰਾਂ ਆਉਂਣੀਆਂ ਜਾਣੀਆਂ ਰਹਿਣੀਆਂ ਹਨ ਲੇਕਿਨ ਕੇਵਲ ਉਸ ਤੇ ਚੇਪੀ ਲਗਾਉਣ ਨਾਲ ਗੱਲ ਨਹੀਂ ਬਨਣੀ। ਪੰਜਾਬ ਵਿੱਚ ਜਿਹੜੀ ਪੁਰਾਣੀ ਡਿਸਪੈਂਸਰੀ ਦਾ ਕਲਚਰ ਸੀ, ਉਹ ਬੜੀ ਦੇਰ ਤੋਂ ਪੁਰਾਣੀਆਂ ਸਰਕਾਰਾਂ ਦੀਆਂ ਨੀਤੀਆਂ ਤੋਂ ਚਰਮਰਾਇਆ ਹੋਇਆ ਹੈ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰਜ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਕਹਿ ਰਹੇ ਸਨ ਕਿ ਠੇਕੇਦਾਰ ਖਾ ਗਿਆ)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਆਪਾਂ ਉਸ ਵਿਸ਼ੇ ਤੇ ਨਾ ਆਈਏ। ਮੈਨੂੰ ਬੋਲਣ ਦਿਓ। ਤੁਸੀਂ ਸੁਣ ਲਓ, ਜੇਕਰ ਪਸੰਦ ਆ ਜਾਵੇਗਾ ਤਾਂ ਰੱਖ ਲੈਣਾ ਨਹੀਂ ਤਾਂ ਨਾ ਰੱਖਿਓ। ਮੈਨੂੰ ਲੱਗਦਾ ਹੈ ਕਿ ਇਹ ਤੁਹਾਡੀ ਮਦਦ ਕਰ ਸਕਦਾ ਹੈ। ਜੇਕਰ ਪੁਰਾਣੀਆਂ ਡਿਸਪੈਂਸਰੀਆਂ ਨੂੰ ਤੁਸੀਂ ਜ਼ਿੰਦਾ ਕਰਦੇ ਹੋ, ਚਾਹੇ ਉਸ ਨੂੰ ਹੀ ਮੁਹੱਲਾ ਕਲੀਨਿਕ ਦਾ ਨਾਂ ਦੇ ਦਿਓ। ਇਹ ਤੁਹਾਡੇ ਵਾਅਦੇ ਨੂੰ ਪੂਰਾ ਕਰਨ ਵਿੱਚ ਤੁਹਾਡੀ ਮਦਦ ਕਰ ਸਕਦਾ ਹੈ। ਇਸ ਤੇ ਵਿੱਤ ਮੰਤਰੀ ਜੀ ਵਿਚਾਰ ਕਰਨ। ਇਹ ਮੁਹੱਲਾ ਕਲੀਨਿਕ ਨੇ ਕੀ ਕਰਨਾ ਹੈ, ਉਸ ਤੇ ਵੀ first-aid ਹੀ ਮਿਲਣੀ ਹੈ।

ਇਸ ਤਰ੍ਹਾਂ ਅਸੀਂ ਪੁਰਾਣੀਆਂ ਡਿਸਪੈਂਸਰੀਆਂ ਨੂੰ ਵੀ ਜੀਵਤ ਕਰੀਏ। ਅੱਜ ਵੀ ਉਨ੍ਹਾਂ ਕੋਲ infrastructure ਹੈ, ਇੱਕ-ਇੱਕ ਡਾਕਟਰ, ਨਰਸ ਹੈ। ਮੈਂ ਅੱਜ ਪਾਜ਼ੀਟਿਵ ਗੱਲਾਂ ਕਰਨ ਦੇ ਲਈ ਖੜ੍ਹਾ ਹੋਇਆ ਹਾਂ ਨਾ ਕਿ ਨੈਗੇਟਿਵ ਗੱਲ ਕਰਨ ਲਈ ਤੁਹਾਡੇ ਸਾਹਮਣੇ ਖੜ੍ਹਾ ਹੋਇਆ ਹਾਂ।

ਚੇਅਰਮੈਨ ਸਾਹਿਬ, ਇਸ ਦੇ ਨਾਲ ਨਾਲ ਮੈਂ ਸਮਾਰਟ ਸਕੂਲ ਬਾਰੇ ਗੱਲ ਕਰਨੀ ਚਾਹੁੰਦਾ ਹੈ। ਤੁਸੀਂ ਕਿਹਾ ਹੈ ਕਿ ਸਕੂਲ ਦੀ ਸਿਕਸ਼ਾ ਤੇ ਬਹੁਤ ਵੱਡਾ ਜ਼ੋਰ ਦਿਆਂਗੇ। ਦਿਓ। ਸਿਕਸ਼ਾ ਕਿਸੇ ਵੀ ਵਿਅਕਤੀ ਦੇ ਜੀਵਨ ਦੇ ਨਿਰਮਾਣ ਦੇ ਅੰਦਰ ਮੁੱਢਲਾ ਯੋਗਦਾਨ ਰੱਖਦੀ ਹੈ। ਮੈਨੂੰ ਬੜਾ ਅੱਛਾ ਲੱਗਿਆ ਜਦੋਂ ਡਾਕਟਰ ਸਾਹਿਬ ਨੇ ਪੜ੍ਹਨ ਦੀ ਗੱਲ ਕੀਤੀ। ਸਾਡੀ knowledge ਖਤਮ ਹੋ ਰਹੀ ਹੈ। ਲੇਕਿਨ ਕੀ ਇੱਥੇ ਜਿਹੜੇ ਸਾਡੇ ਪੁਰਾਣੇ ਆਦਰਸ਼ ਸਕੂਲ ਹਨ ਉਨ੍ਹਾਂ ਦਾ ਸਰਕਾਰ ਕੀ ਕਰੇਗੀ? ਕੀ ਉਨ੍ਹਾਂ ਆਦਰਸ਼ ਸਕੂਲਾਂ ਨੂੰ ਹੀ ਤੁਸੀਂ ਸਮਾਰਟ ਸਕੂਲਾਂ ਦੇ ਵਿੱਚ ਬਦਲਣ ਦੀ ਯੋਜਨਾ ਨਹੀਂ ਬਣਾ ਸਕਦੇ?

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਚੇਅਰਮੈਨ ਸਾਹਿਬ, ਅਸੀਂ ਸਭ ਨੂੰ ਕਾਲਾ ਕਾਲਾ ਨਾ ਕਹੀਏ। ਮੇਰੀ constituency ਵਿੱਚ ਇੱਕ ਸਕੂਲ ਹੈ, ਤੁਸੀਂ ਜਾ ਕੇ ਵਿਜ਼ਿਟ ਕਰਕੇ ਆਓ। ਤੁਸੀਂ ਸਭ ਨੂੰ ਕਾਲਾ ਕਾਲਾ ਨਾ ਕਹੋ। ਆਦਰਸ਼ ਸਕੂਲ ਇਤਨਾ ਉੱਤਮ ਹੈ, ਉਸ ਦੀ ਬਿਲਡਿੰਗ, ਉਸ ਦਾ ਇਨਫਰਾਸਟਰਕਚਰ ਦੇਖਣ ਵਾਲਾ ਹੈ। ਮੇਰਾ ਇਸ ਦੇ ਵਿੱਚ ਇੱਕ ਸੁਝਾਅ ਹੈ ਕਿ ਤੁਸੀਂ ਜਿਹੜਾ ਸਮਾਰਟ ਸਕੂਲ ਕਹਿ ਰਹੇ ਹੋ, ਜਿਹੜਾ ਇਨ੍ਹਾਂ ਆਦਰਸ਼ ਸਕੂਲ ਦਾ ਇਨਫਰਾਸਟਰਕਚਰ ਹੈ ਸਰਕਾਰ ਇਨ੍ਹਾਂ ਦਾ ਕੀ ਕਰੇਗੀ। ਕੀ ਇਹ ਸਕੂਲ ਇਸੇ ਤਰ੍ਹਾਂ ਰਹਿ ਜਾਣਗੇ ਜਾਂ ਇਨ੍ਹਾਂ ਨੂੰ ਵੀ ਉਸੇ ਪੱਧਰ ਤੇ ਰੱਖਣਗੇ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਜੇ ਤੁਸੀਂ ਕੁਝ ਪੁੱਛਣਾ ਹੈ ਤਾਂ ਮੈਂ ਉਹ ਟਾਈਮ ਨਹੀਂ ਗਿਣਾਂਗਾ।

**ਇਕ ਆਵਾਜ਼:** ਉਹ ਕਹਿੰਦੇ ਹਨ ਕਿ 15 ਲੱਖ ਨਹੀਂ ਆਏ। (ਟਰੇਜ਼ਰੀ ਬੈਂਚਿਜ਼ ਵੱਲੋਂ ਹਾਸਾ)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਤੁਸੀਂ ਕਿਸੇ ਦਿਨ ਮਾਈਨਿੰਗ ਤੇ ਚਰਚਾ ਕਰ ਲੈਣਾ। ਮੈਨੂੰ ਬੋਲਣ ਦਿਓ। 15 ਲੱਖ ਨਹੀਂ, ਜਿਹੜਾ ਅਸੀਂ 5 ਲੱਖ ਦੀ ਗੱਲ ਕਰਦੇ ਹਾਂ ਉਹ ਤਾਂ ਲੋਕਾਂ ਨੂੰ ਦੇ ਦਿਓ। ਮੈਂ ਸਭ ਨੂੰ ਸੁਣਦਾ ਹਾਂ। ਮੇਰੇ ਜੀਵਨ ਦਾ ਇੱਕ ਅਸੂਲ ਹੈ ਕਿ ਚਾਹੇ ਕੋਈ ਕਟੂ ਤੋਂ ਕਟੂ ਗੱਲ ਕਰੇ ਮੈਂ ਕਿਸੇ ਨੂੰ ਰੋਕਦਾ ਨਹੀਂ ਹਾਂ। ਇੱਥੇ ਵੀ ਹਾਊਸ ਨੂੰ ਆਰਡਰ ਵਿੱਚ ਲਿਆਉਣਾ ਤੁਹਾਡੀ ਜ਼ਿੰਮੇਵਾਰੀ ਹੈ। ਇਨ੍ਹਾਂ ਨੇ 15 ਲੱਖ ਰੁਪਏ ਦੀ ਗੱਲ ਕੀਤੀ ਹੈ। ਚੰਗਾ ਹੋਇਆ ਇਨ੍ਹਾਂ ਨੇ ਮੈਨੂੰ ਯਾਦ ਦਿਲਾ ਦਿੱਤਾ ਹੈ। ਇਸੇ ਸੇਧ ਦੇ ਉੱਤੇ ਤੁਸੀਂ ਕਹਿ ਰਹੇ ਹੋ ਕਿ ਸਾਡਾ ਬਜਟ ਹੈਲਥ ਨੂੰ ਸਮਰਪਿਤ ਹੈ। ਸਿਕਸ਼ਾ ਨੂੰ ਸਮਰਪਿਤ ਹੈ। ਅਸੀਂ ਮੁਹੱਲਾ ਕਲੀਨਿਕ ਖੋਲਣੇ ਹਨ। ਕਿਰਪਾ ਕਰਕੇ ਜਿਹੜੀ ਕੇਂਦਰ ਸਰਕਾਰ ਦੀ ਆਯੂਸ਼ਮਾਨ ਯੋਜਨਾ ਹੈ, ਉਹ ਸ਼ੁਰੂ ਕਰ ਦਿਓ। ਉਸ ਨੂੰ ਚਾਲੂ ਕਰ ਦਿਓ।(Thumping from Opposition benches)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਵੱਲੋਂ ਅਵਾਜ਼ਾਂ: ਆਯੂਸ਼ਮਾਨ ਯੋਜਨਾ ਬੰਦ ਹੈ। ਪਹਿਲਾਂ ਪੈਸੇ ਤਾਂ ਦਿਓ। )

**ਸ਼੍ਰੀ ਸਭਾਪਤੀ:** ਹਾਊਸ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਡਿਸਟਰਬ ਨਾ ਕਰੋ। (ਵਿਘਨ)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਤੁਸੀਂ ਲੋਕਾਂ ਦੀ ਹੈਲਥ ਨਹੀਂ ਠੀਕ ਕਰ ਸਕਦੇ ਜੇਕਰ ਤੁਸੀਂ ਮਿਲਣ ਵਾਲੀ ਯੋਜਨਾ ਵਿੱਚ ਆਪਣਾ ਹਿੱਸਾ ਨਹੀਂ ਪਾ ਸਕ ਰਹੇ। ਇਸ ਨੂੰ ਤੁਸੀਂ ਬੰਦ ਕਰ ਰਹੇ ਹੋ। ਜੇਕਰ ਉਸ ਦੇ ਵਿੱਚ ਕੋਈ ਅਨਿਯਮਤਾ ਹੈ ਤਾਂ ਇਨਕੁਆਰੀ ਕਰਵਾਓ। ਮੈਂ ਇਸ ਹਾਊਸ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਅੱਜ ਮੈਨੂੰ ਬੜਾ ਅੱਛਾ ਲੱਗਿਆ ਜਦੋਂ ਇਹ mining ਤੇ ਬੋਲ ਰਹੇ ਸੀ, ਮੈਂ ਇਨ੍ਹਾਂ ਦੀ ਮਦਦ ਕਰਨ ਵਾਲਾ ਸੀ।

**ਸ਼੍ਰੀ ਸਭਾਪਤੀ:** ਸ਼ਰਮਾ ਜੀ, ਤੁਸੀਂ ਵਾਈਂਡ-ਅੱਪ ਕਰੋ, ਤੁਹਾਡਾ ਇੱਕ ਮਿੰਟ ਰਹਿ ਗਿਆ ਹੈ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਮੇਰਾ ਇਹ ਕਹਿਣਾ ਹੈ ਕਿ ਇੱਕ ਜਿਹੜਾ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਨਾਲ ਪਠਾਨਕੋਟ ਦੇ ਨਾਲ ਹਾਈਵੇਅ ਬਣਾਉਣ ਦੀ ਗੱਲ ਹੈ, ਅਸੀਂ ਉਸ ਦਾ ਸਵਾਗਤ ਕਰਦੇ ਹਾਂ।

**2.05 / 28.06.2022 ਤਰਲੋਚਨ ਸਿੰਘ / ਹਰਜਿੰਦਰ ਸਿੰਘ ਟਿਵਾਣਾ**

ਮੈਂ ਕੱਲ੍ਹ ਮੁੱਖ ਮੰਤਰੀ ਜੀ ਨੂੰ ਵੀ ਕਿਹਾ ਹੈ ਕਿ ਜੇਕਰ ਗਡਕਰੀ ਸਾਹਿਬ ਕੋਲ ਜਾਣਾ ਪੈਂਦਾ ਹੈ ਤਾਂ ਮੈਂ ਨਾਲ ਜਾਵਾਂਗਾ। ਮੈਂ ਉਨ੍ਹਾਂ ਨੂੰ ਸੁਝਾਅ ਵੀ ਦਿੱਤਾ ਹੈ ਕਿ ਜਿਹੜਾ ਬਲਾਚੌਰ ਤੋਂ ਲੈ ਕੇ ਦਸੂਹੇ ਤੱਕ ਦਾ ਜਿਹੜਾ ਸਿੰਗਲ ਰੋਡ ਹੈ, ਉਸ ਏਰੀਏ ਦੇ ਬਹੁਤ ਸਾਰੇ ਸਾਥੀ ਇੱਥੇ ਵੀ ਹੋਣਗੇ, ਅਗਰ ਉਹ ਵੀ ਡਬਲ ਕਰਨ ਦੀ ਪਰਪੋਜ਼ਲ

ਕੇਂਦਰ ਤੋਂ ਅਪਰੂਵ ਕਰਵਾ ਲਈਏ ਤਾਂ ਠੀਕ ਹੋਵੇਗਾ। ਮਾਲ ਮਾਲਕਾਂ ਦਾ ਹੋਵੇਗਾ, ਮਸ਼ਹੂਰੀ ਕੰਪਨੀ ਦੀ ਹੋਣੀ ਹੈ ਪਰ ਇਹ ਜਿਹੜਾ ਬਜਟ ਹੈ, ਇਹ ਪੂਰੀ ਤਰ੍ਹਾਂ ਦਿਸ਼ਾਹੀਣ ਬਜਟ ਹੈ।(Bell ringing)

**ਸ਼੍ਰੀ ਸਭਾਪਤੀ** : ਧੰਨਵਾਦ ਅਸ਼ਵਨੀ ਜੀ। Thank you so much. Your time is over.

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਮੈਨੂੰ ਸਮ ਅੱਪ ਕਰ ਲੈਣ ਦਿਉ। ਸਿਰਫ ਅੱਧਾ ਮਿੰਟ।

**ਸ਼੍ਰੀ ਸਭਾਪਤੀ** : ਅੱਧੇ ਮਿੰਟ ਵਿੱਚ ਕੰਪਲੀਟ ਕਰੋ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ** : ਮੈਨੂੰ ਸਮ ਅੱਪ ਕਰ ਲੈਣ ਦਿਉ।

*ਹਰ ਵਾਰੀ ਮੈਲਾ ਜਾਣ ਕੇ ਕਿਉਂ ਆਪਣਾ ਹੀ ਮੂੰਹ ਨੋਚਦੇ ਹੋ*
*ਸ਼ੀਸ਼ੇ ਵੀ ਮੈਲੇ ਹੋ ਸਕਦੇ ਹਨ, ਪਾਣੀ ਵੀ ਗੰਧਲਾ ਹੋ ਸਕਦਾ ਹੈ।*

**ਸ਼੍ਰੀ ਸਭਾਪਤੀ** : ਧੰਨਵਾਦ ਜੀ। ਸਰਦਾਰ ਗੁਰਮੀਤ ਸਿੰਘ ਖੁੱਡੀਆਂ ਜੀ, ਤੁਹਾਡੇ 8 ਮਿੰਟ ਹਨ।

**ਸਰਦਾਰ ਗੁਰਮੀਤ ਸਿੰਘ ਖੁੱਡੀਆਂ (ਲੰਬੀ)** : ਮਾਨਯੋਗ ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਪਹਿਲੀ ਵਾਰ ਵਿਧਾਨ ਸਭਾ ਵਿੱਚ ਚੁਣ ਕੇ ਆਇਆ ਹਾਂ। ਨਵਾਂ ਹਾਂ ਅਤੇ ਸਾਰੀਆਂ ਗੱਲਾਂ ਬਾਰੇ ਪਤਾ ਨਹੀਂ ਹੋ ਸਕਦਾ ਕਿਉਂਕਿ ਹਾਲੇ ਸਿਰਫ ਤਿੰਨ ਚਾਰ ਸਿਟਿੰਗ ਹੀ ਹੋਈਆਂ ਹਨ। ਬਹੁਤ ਹੀ ਸਤਿਕਾਰਯੋਗ, ਸਨਮਾਨਯੋਗ 117 ਮੈਂਬਰ ਸਾਹਿਬਾਨ ਹਨ। ਸਾਨੂੰ ਪੰਜਾਬ ਦੇ ਲੋਕਾਂ ਨੇ ਆਪਣੇ ਵਿੱਚੋਂ ਚੁਣ ਕੇ ਬਹੁਤ ਵੱਡੀ ਜ਼ਿੰਮੇਵਾਰੀ ਦਿੱਤੀ ਹੈ ਕਿ ਅਸੀਂ ਪੰਜਾਬ ਨੂੰ ਚਲਾਉਣ ਵਿੱਚ ਆਪਣਾ ਯੋਗਦਾਨ ਪਾਈਏ। ਪੁਰਾਣੇ ਮੈਂਬਰ ਸਾਹਿਬਾਨ ਬਹੁਤ ਸਤਿਕਾਰਯੋਗ ਹਨ ਅਤੇ ਅਸੀਂ ਨਵੇਂ ਚੁਣ ਕੇ ਆਏ ਹਾਂ। ਪਹਿਲਾਂ ਬਜਟ ਬਾਰੇ ਬਹੁਤ ਸਾਰੀਆਂ ਗੱਲਾਂ ਹੋ ਚੁੱਕੀਆਂ ਹਨ। ਪੰਜਾਬ ਦੀਆਂ ਹੋਰ ਬਹੁਤ ਸਾਰੀਆਂ ਗੱਲਾਂ ਅਸੀਂ ਸਾਂਝੀਆਂ ਕਰਨੀਆਂ ਹਨ। ਅਸੀਂ 117 ਲੋਕ ਪੰਜਾਬ ਦੀ ਅਗਵਾਈ ਕਰਦੇ ਹਾਂ। ਚਾਹੇ ਸਰਕਾਰੀ ਪੱਖ ਤੋਂ 92 ਹਨ ਅਤੇ 25 ਦੂਸਰੀਆਂ ਧਿਰਾਂ ਤੋਂ ਹਾਂ ਪਰ ਪੰਜਾਬ ਪ੍ਰਤੀ ਸਾਡੀ ਸਾਰਿਆਂ ਦੀ ਬਰਾਬਰ ਜ਼ਿੰਮੇਵਾਰੀ ਬਣਦੀ ਹੈ। ਅਸੀਂ ਆਪਣੇ ਪੰਜਾਬ ਲਈ ਕੀ ਕੀਤਾ ਹੈ ਅਤੇ ਕੀ ਕਰਕੇ ਜਾਣਾ ਹੈ, ਆਉਣ ਵਾਲੇ ਸਮੇਂ ਵਿੱਚ ਜਦੋਂ ਲੋਕ ਇਤਿਹਾਸ ਪੜ੍ਹਨਗੇ ਤਾਂ ਸਾਡੀਆਂ ਸਾਰੀਆਂ ਗੱਲਾਂ ਸੁਣਨਗੇ, ਦੇਖਣਗੇ ਕਿ ਜਿਨ੍ਹਾਂ ਲੋਕਾਂ ਤੇ ਬਹੁਤ ਵੱਡਾ ਵਿਸ਼ਵਾਸ ਕੀਤਾ ਸੀ, ਪੰਜਾਬ ਲਈ ਉਨ੍ਹਾਂ ਨੇ ਕੀ ਕੀਤਾ ਹੈ। ਬਜਟ ਪਹਿਲਾਂ ਵੀ ਆਉਂਦੇ ਜਾਂਦੇ ਰਹੇ ਹਨ। ਸਰਕਾਰ ਬਣਾਉਣ ਵਾਲਿਆਂ ਨੇ, ਸਰਕਾਰ ਚਲਾਉਣ ਵਾਲਿਆਂ ਨੇ ਉਸ ਨੂੰ ਆਪਣੀ ਦਿਸ਼ਾ ਨਾਲ ਬਣਾਉਣਾ ਹੁੰਦਾ ਹੈ ਅਤੇ ਵਿਰੋਧੀ ਧਿਰ ਨੇ ਉਸ ਵਿੱਚ ਨੁਕਸ ਕੱਢਣੇ ਹੁੰਦੇ ਹਨ। ਉਨ੍ਹਾਂ ਦਾ ਫਰਜ਼ ਹੈ ਅਤੇ ਜ਼ਰੂਰ ਨੁਕਸ ਕੱਢਣੇ ਵੀ ਚਾਹੀਦੇ ਹਨ ਨਹੀਂ ਤਾਂ ਇੱਕ ਪਾਸਾ ਚੱਲ ਜਾਂਦਾ ਹੈ ਅਤੇ ਪਤਾ ਨਹੀਂ ਲੱਗਦਾ। ਪੰਜਾਬ ਦੀ ਸਰਕਾਰ ਨੇ, ਸਰਦਾਰ ਭਗਵੰਤ ਸਿੰਘ ਮਾਨ ਹੋਰਾਂ ਦੀ ਅਗਵਾਈ ਵਿੱਚ ਵਿੱਤ ਮੰਤਰੀ ਸਾਹਿਬ ਨੇ ਇਹ ਬਜਟ ਪੇਸ਼ ਕੀਤਾ ਹੈ। ਬਹੁਤ

ਸਾਰੀਆਂ ਜਿਹੜੀਆਂ ਗੱਲਾਂ ਪਹਿਲਾਂ ਨਹੀਂ ਹੋ ਸਕਦੀਆਂ ਸਨ, ਇਨ੍ਹਾਂ ਨੇ ਆਪਣਾ ਯੋਗਦਾਨ ਪਾ ਕੇ ਬਜਟ ਵਿੱਚ ਰੱਖੀਆਂ ਹਨ।

ਮੈਂ ਖੇਤੀਬਾੜੀ ਬਾਰੇ ਦੋ ਚਾਰ ਗੱਲਾਂ ਕਹਾਂਗਾ। ਬੜਾ ਲੰਮਾ ਸਮਾਂ ਹੋ ਗਿਆ ਹੈ ਅਸੀਂ ਇੱਕੋ ਤਰ੍ਹਾਂ ਦੀਆਂ ਫਸਲਾਂ ਵਿੱਚ ਚੱਲੇ ਆ ਰਹੇ ਹਾਂ ਜਿਸ ਨਾਲ ਸਾਡੇ ਹੀ ਪੰਜਾਬ ਦਾ ਨੁਕਸਾਨ ਹੋ ਰਿਹਾ ਹੈ। ਜਿਹੜੀ ਸਿੱਧੀ ਬਿਜਾਈ ਦੀ ਗੱਲ ਰੱਖੀ ਗਈ ਹੈ, ਇਸ ਨਾਲ ਸਾਡਾ ਟਾਈਮ ਵੀ ਬਚਦਾ ਹੈ, ਪੈਸਾ ਵੀ ਬਚਦਾ ਹੈ ਅਤੇ ਜਿਹੜਾ ਸਾਨੂੰ ਵੱਡਾ ਫਿਕਰ

**ਮ/ਬ.ਸ./ 2.10/ 28.06.2022**

ਪਾਣੀ ਦਾ ਹੈ, ਉਹ ਵੀ ਬਚਦਾ ਹੈ। ਉਸ ਲਈ ਸਰਕਾਰ ਵੱਲੋਂ ਰੱਖੀ ਗਈ ਵਿਉਂਤਬੰਦੀ ਦਾ ਬਹੁਤ ਸਾਰੇ ਲੋਕਾਂ ਨੇ ਫਾਇਦਾ ਵੀ ਉਠਾਇਆ ਜਿਸ ਨਾਲ ਬਚਤ ਵੀ ਹੋਈ ਔਰ ਉਸ ਨਾਲ ਹੀ ਮੂੰਗੀ ਦੀ ਫਸਲ ਤੇ ਐਮ.ਐਸ.ਪੀ. ਵਾਸਤੇ ਪੰਜਾਬ ਸਰਕਾਰ ਵਚਨਬੱਧ ਹੈ ਤੇ ਉਸ ਨੂੰ ਖਰੀਦ ਰਹੀ ਹੈ, ਜਿਸ ਨਾਲ ਸਾਡਾ ਬਹੁਤ ਵੱਡਾ ਫਾਇਦਾ ਹੋਣਾ ਹੈ।

ਅਸੀਂ ਸਾਰੇ ਸੋਚੀਏ ਕਿ ਪੰਜਾਬ ਸਾਡਾ ਹੈ, ਇਹ ਕਿਸੇ ਹੋਰ ਦਾ ਨਹੀਂ ਹੈ। ਇਸ ਨੂੰ ਬਚਾ ਲਈਏ। ਪਿਛਲੀਆਂ ਗੱਲਾਂ ਪਿੱਛੇ ਰਹਿ ਗਈਆਂ ਹਨ ਪਰ ਆਉਣ ਵਾਲਾ ਸਮਾਂ ਵੀ ਸਾਡੇ ਵਾਸਤੇ ਹੀ ਹੈ। ਜੇ ਕੋਈ ਘਰ ਦਾ ਮੁਖੀ ਸ਼ਰਾਬੀ-ਕਬਾਬੀ ਹੋਵੇ, ਉਸ ਨੇ ਘਰ ਦਾ ਬਹੁਤ ਵੱਡਾ ਨੁਕਸਾਨ ਕਰ ਦਿੱਤਾ ਹੋਵੇ ਤੇ ਬਾਅਦ ਵਿੱਚ ਜੇ ਉਹ ਚੰਗੇ ਪਾਸੇ ਆ ਜਾਂਦਾ ਹੈ, ਸਹੁੰ ਪਾ ਦਿੰਦਾ ਹੈ ਤਾਂ ਕੀ ਫਿਰ ਵੀ ਅਸੀਂ ਉਸ ਵਿੱਚ ਨੁਕਸ ਕੱਢੀ ਜਾਵਾਂਗੇ? ਆਪਾਂ ਹੁਣ ਚੰਗੇ ਪਾਸੇ ਆ ਜਾਈਏ। ਕੁਝ ਕਰ ਕੇ ਦਿਖਾ ਦੇਈਏ ਤੇ ਜਿਹੜੀ ਸਾਡੀ ਜ਼ਿੰਮੇਵਾਰੀ ਹੈ, ਅਸੀਂ ਉਸ ਨੂੰ ਨਿਭਾਈਏ, ਲੋਕ ਸਾਡੇ ਵੱਲ ਵੇਖਦੇ ਹਨ। ਚਾਹੇ ਲਾਅ ਐਂਡ ਆਰਡਰ ਦੀ ਗੱਲ ਹੋ ਜਾਂਦੀ ਹੈ, ਰੌਲਾ ਪੈ ਜਾਂਦਾ ਹੈ ਕਿ ਆਹ ਹੋ ਗਿਆ, ਆਹ ਹੋ ਗਿਆ। ਇਹ ਸਾਰਿਆਂ ਲਈ ਚਿੰਤਾ ਦਾ ਵਿਸ਼ਾ ਹੈ। ਸਾਡੇ ਬੱਚੇ ਪੜ੍ਹ-ਲਿਖ ਜਾਂਦੇ ਹਨ ਪਰ ਉਨ੍ਹਾਂ ਨੂੰ ਰੁਜ਼ਗਾਰ ਨਹੀਂ ਮਿਲਦਾ ਹੈ। ਫਿਰ ਇਹੋ ਜਿਹੇ ਕਈ ਬੰਦੇ ਸੇਧ ਦੇਣ ਲੱਗ ਜਾਂਦੇ ਹਨ ਜਿਸ ਲਈ ਉਹ ਛੇਤੀ ਅਮੀਰ ਹੋਣ ਵਾਲੇ ਰਸਤਿਆਂ ਤੇ ਚੱਲਣ ਲੱਗ ਪੈਂਦੇ ਹਨ। ਅਸੀਂ ਆਪ ਵੀ ਸਮਝਾਈਏ ਤੇ ਕੰਟਰੋਲ ਵੀ ਕਰੀਏ। ਇਸ ਗੱਲ ਲਈ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ। ਕਈ ਵਾਰੀ ਅਸੀਂ ਛੋਟੀਆਂ-ਛੋਟੀਆਂ ਗੱਲਾਂ ਨੂੰ ਵੱਡਾ ਬਣਾ ਲੈਂਦੇ ਹਾਂ। ਅਸੀਂ ਸਿਆਸੀ ਲੋਕ ਹਾਂ, ਸਾਡਾ ਲੋਕਾਂ ਨਾਲ ਆਉਣ-ਜਾਣ ਬਣਿਆ ਹੁੰਦਾ ਹੈ ਤੇ ਕੋਲ ਆ ਕੇ ਕੋਈ ਨਾ ਕੋਈ ਫੋਟੋ ਖਿੱਚਾ ਲੈਂਦਾ ਹੈ ਤੇ ਉਹੀ ਫੋਟੋ ਸਾਰਿਆਂ ਲਈ ਖਤਰਾ ਬਣ ਜਾਂਦੀ ਹੈ। ਉਸ ਤੇ ਕਾਫੀ ਗੱਲਾਂ ਹੋ ਜਾਂਦੀਆਂ ਹਨ। ਮੈਂ ਲੰਬੀ ਹਲਕੇ ਤੋਂ ਚੁਣ ਕੇ ਆਇਆ ਹਾਂ, ਜਿਥੋਂ

ਜਿੱਤ ਕੇ ਸਰਦਾਰ ਪਰਕਾਸ਼ ਸਿੰਘ ਬਾਦਲ ਪੰਜ ਵਾਰੀ ਪੰਜਾਬ ਦੇ ਮੁੱਖ ਮੰਤਰੀ ਬਣੇ ਅਤੇ 11 ਵਾਰ ਉਹ ਵਿਧਾਨ ਸਭਾ ਦੇ ਮੈਂਬਰ ਰਹੇ। ਇਸ ਵਾਰ ਲੰਬੀ ਦੇ ਲੋਕਾਂ ਨੇ ਮੇਰੇ ਤੇ ਵਿਸ਼ਵਾਸ ਕੀਤਾ ਔਰ ਜਦੋਂ ਵੀ ਮੈਂ ਕਿਤੇ ਜਾਂਦਾ ਹਾਂ, ਉੱਥੇ ਹਰ ਕੋਈ ਬੰਦਾ ਮੇਰੇ ਨਾਲ ਫੋਟੋ ਖਿਚਵਾਉਣ ਲਈ ਤਿਆਰ ਹੋ ਜਾਂਦਾ ਹੈ ਤੇ ਮੈਂ ਜਾਣਦਾ ਨਹੀਂ ਹੁੰਦਾ ਕਿ ਉਹ ਕੌਣ ਹੈ। ਸੋ, ਇਸ ਤਰ੍ਹਾਂ ਦੀਆਂ ਗੱਲਾਂ ਆਪਣੇ ਨਾਲ ਵਾਪਰ ਜਾਂਦੀਆਂ ਹਨ।

**ਸ਼੍ਰੀ ਸਭਾਪਤੀ:** ਖੁੱਡੀਆਂ ਸਾਹਿਬ, ਵਾਈਂਡ ਅੱਪ ਕਰੋ ਜੀ, ਤੁਹਾਡੇ ਦੋ ਮਿੰਟ ਰਹਿ ਗਏ ਹਨ।

**ਸਰਦਾਰ ਗੁਰਮੀਤ ਸਿੰਘ ਖੁੱਡੀਆਂ:** ਮੈਂ ਖੇਤੀ ਲਈ ਗੱਲ ਕਰਦਾ ਸੀ, ਆਪਾਂ ਪੰਜਾਬ ਦੇ ਲੋਕ ਖੇਤੀ ਦੇ ਆਧਾਰ ਤੇ ਜਿਉਂਦੇ ਹਾਂ। ਇਸ ਨੂੰ ਬਚਾਉਣ ਵਾਸਤੇ ਬਹੁਤ ਸਾਰੀਆਂ ਗੱਲਾਂ ਹੋ ਜਾਂਦੀਆਂ ਹਨ। ਕਦੇ ਲਾਲ ਸੁੰਡੀ, ਕਦੇ ਪੀਲੀ ਸੁੰਡੀ ਪੈਣ ਲੱਗ ਜਾਂਦੀ ਹੈ, ਕਦੇ ਫਸਲਾਂ ਨੂੰ ਕੋਈ ਹੋਰ ਬਿਮਾਰੀ ਲੱਗ ਜਾਂਦੀ ਹੈ, ਉਸ ਵਿੱਚ ਗੁਨਾਹ ਕਿਸ ਦਾ ਹੈ? ਉਸ ਵਿੱਚ ਗੁਨਾਹ ਅਸੀਂ ਲੋਕਾਂ ਦਾ ਹੈ ਜੋ ਅਸੀਂ ਇਸ ਗੱਲ ਨੂੰ ਸੰਭਾਲਦੇ ਹਾਂ ਤੇ ਅਸੀਂ ਉਸ ਦਾ ਪਿੱਛਾ ਨਹੀਂ ਕਰਦੇ ਕਿ ਕਿੱਥੋਂ ਕਿਹੜੀ ਚੀਜ਼ ਆਉਂਦੀ ਹੈ। ਸਰਕਾਰ ਇਸ ਲਈ ਵਚਨਬੱਧ ਹੈ। ਇਹੋ ਜਿਹੀ ਗੱਲਾਂ ਤੇ ਹੁਣ ਸਾਡੀ ਸਰਕਾਰ ਵੱਲੋਂ, ਭਗਵੰਤ ਸਿੰਘ ਮਾਨ ਵੱਲੋਂ ਇਸ ਤੇ ਪੂਰਾ ਕੰਟਰੋਲ ਕੀਤਾ ਜਾਵੇਗਾ। ਮੈਂ ਅੱਜ ਪਹਿਲੀ ਵਾਰੀ ਬੋਲਿਆ ਹਾਂ, ਹੋ ਸਕਦਾ ਹੈ ਕਿ ਮੇਰੀਆਂ ਕੋਈ ਗੱਲਾਂ ਨਾ ਜਚੀਆਂ ਹੋਣ, ਇਸ ਲਈ ਮੈਂ ਇਸ ਸਦਨ ਤੋਂ ਮਾਫੀ ਵੀ ਚਾਹਾਂਗਾ। ਇਹ ਮੇਰਾ ਪ੍ਰਵਾਨ ਕਰਨਾ। ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ॥

**ਸ਼੍ਰੀ ਸਭਾਪਤੀ:** ਬਹੁਤ-ਬਹੁਤ ਧੰਨਵਾਦ ਜੀ। ਸਰਦਾਰ ਪਰਗਟ ਸਿੰਘ ਜੀ।

**ਸਰਦਾਰ ਪਰਗਟ ਸਿੰਘ ਪੋਆਰ** : ਚੇਅਰਮੈਨ ਸਾਹਿਬ, ਮੇਰੀ ਰਿਕੁਐਸਟ ਹੈ ਕਿ ਮਨਿਸਟਰ ਤਾਂ ਕੋਈ ਵੀ ਬੈਠਾ ਨਹੀਂ ਹੈ।

**ਸ਼੍ਰੀ ਸਭਾਪਤੀ:** ਕੋਈ ਨਹੀਂ ਉਹ ਆ ਜਾਂਦੇ ਹਨ, ਤੁਸੀਂ ਕੰਟੀਨਿਊ ਕਰੋ।

**ਸਰਦਾਰ ਪਰਗਟ ਸਿੰਘ ਪੋਆਰ:** ਮੇਰੇ ਕਹਿਣ ਦਾ ਮਤਲਬ ਹੈ ਕਿ ਜੇ ਤਾਂ ਆਪਾਂ ਇਸ ਨੂੰ ਸਿਰਫ ਫਾਰਮੈਲਿਟੀ ਲਈ ਹੀ ਕਰਨਾ ਹੈ ਤਾਂ ਮੈਨੂੰ ਦੁਪਹਿਰ ਤੋਂ ਬਾਅਦ ਬੁਲਵਾ ਦਿਓ, ਸਾਡਾ ਜਿਹੜਾ ਟਾਈਮ ਹੈ, ਉਹ ਬਾਅਦ ਵਿੱਚ ਦੇ ਦਿਓ।

**ਸ਼੍ਰੀ ਸਭਾਪਤੀ:** ਕੋਈ ਗੱਲ ਨਹੀਂ ਜੀ, ਹੁਣੇ ਆ ਜਾਂਦੇ ਹਨ।

**ਸਰਦਾਰ ਪਰਗਟ ਸਿੰਘ ਪੋਆਰ:** ਚੇਅਰਮੈਨ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਕੋਈ ਇੱਕ ਮੰਤਰੀ ਤਾਂ ਘੱਟੋ-ਘੱਟ ਬੈਠਾ ਹੋਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ:** ਆ ਜਾਂਦੇ ਹਨ ਜੀ, I just send a message. ਤੁਸੀਂ ਸ਼ੁਰੂ ਕਰੋ।

**ਸਰਦਾਰ ਪਰਗਟ ਸਿੰਘ ਪੋਆਰ:** ਮੈਂ ਕਹਿੰਦਾ ਹਾਂ ਕਿ ਜੇ ਮੈਨੂੰ ਦੁਪਹਿਰ ਤੋਂ ਬਾਅਦ ਟਾਈਮ ਦੇ ਦਿਓ। ਮੇਰੀ ਇੰਨੀ ਕੁ ਹੀ ਰਿਕੁਐਸਟ ਹੈ।

**ਸ਼੍ਰੀ ਸਭਾਪਤੀ:** ਤੁਹਾਡਾ ਟਾਈਮ ਹੁਣ ਹੈ ਜੀ ਜਾਂ ਤਾਂ ਤੁਹਾਡਾ ਹੋਰ ਕੋਈ ਮੈਂਬਰ ਬੋਲੇ। ਤੁਹਾਡਾ ਕੋਈ ਇੱਕ ਮੈਂਬਰ ਬੋਲ ਲਵੇ। ਕੋਈ ਇਸ਼ੂ ਨਹੀਂ ਹੈ। ਤੁਸੀਂ ਨਹੀਂ ਬੋਲਣਾ ਹੈ ਤਾਂ ਕਿਸੇ ਹੋਰ ਨੂੰ ਬੁਲਵਾ ਦਿਓ ਪਰ ਇਹ ਟਾਈਮ ਤੁਹਾਡੀ ਪਾਰਟੀ ਦੇ ਟਾਈਮ ਵਿੱਚੋਂ ਜਾਣਾ ਹੈ।

**ਸ.ਸ.-ਬ.ਸ./2:15/28.06.2022**

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਛਾਉਣੀ):** ਮੈਂ ਸਭ ਤੋਂ ਪਹਿਲਾਂ ਤਾਂ ਤੁਹਾਡਾ ਧੰਨਵਾਦ ਕਰਦਾ ਹਾਂ। ਤੁਸੀਂ ਇਸ ਗੱਲ ਦੀ ਇੰਪਾਰਟੈਂਸ ਨੂੰ ਨਹੀਂ ਵੀ ਸਮਝਦੇ ਤਾਂ ਵੀ ਠੀਕ ਹੈ।

**ਸ਼੍ਰੀ ਸਭਾਪਤੀ:** ਨਹੀਂ, ਨਹੀਂ, ਅਸੀਂ ਸਮਝਦੇ ਹਾਂ। ਹਾਊਸ ਪੂਰਾ ਸਮਝਦਾ ਹੈ, ਮੈਸੇਜ ਦੇ ਦਿੱਤਾ ਗਿਆ ਹੈ। Someone will be here, ਆ ਜਾਣਗੇ।

**ਸਰਦਾਰ ਪਰਗਟ ਸਿੰਘ ਪੋਆਰ:** ਵੈਸੇ ਤਾਂ ਮੈਨੂੰ ਲੱਗਦਾ ਹੈ ਕਿ ਸਾਨੂੰ ਸਾਰਿਆਂ ਨੂੰ ਪ੍ਰਮਾਤਮਾ ਸੁਮੱਤ ਬਖਸ਼ੇ, ਅਸੀਂ ਜਿਸ ਹਿਸਾਬ ਨਾਲ ਚਲਾਉਣਾ ਚਾਹੁੰਦੇ ਹਾਂ ਕਿ ਇੱਕ ਡਿਫਰੈਂਟ ਰੰਗਤ ਹੈ, ਪੁਲੀਟੀਕਲ ਬੰਦੇ ਦੀ ਕੋਈ ਬਹੁਤੀ ਕਦਰ ਆਲੇ-ਦੁਆਲੇ ਹੈ ਨਹੀਂ, across the party line. ਅਸੀਂ ਸਾਰਿਆਂ ਨੇ ਇਹ ਕੀਤਾ ਹੈ, ਕੋਈ ਇਕੱਲਾ ਕਿਸੇ ਨੇ ਨਹੀਂ ਕੀਤਾ। ਮੈਂ ਤਾਂ ਜੇ ਬਜਟ ਦੀ ਗੱਲ ਕਰਾਂ ਕਿਉਂਕਿ ਇੱਕ ਇੰਡੀਕੇਸ਼ਨ ਹੁੰਦਾ ਹੈ ਕਿ ਕੈਪੀਟਲ ਐਕਸਪੈਂਡੀਚਰ ਕੀ ਹੈ? ਤੁਸੀਂ ਤਾਂ ਇਕਨਾਮਿਕਸ ਨੂੰ ਵੱਧ ਸਮਝਦੇ ਹੋ। ਜਿਹੜਾ ਮੰਤਰੀ ਸਾਹਿਬ ਨੇ ਪਹਿਲਾਂ ਵਾਈਟ ਪੇਪਰ ਇਸ਼ੂ ਕੀਤਾ, ਮੈਨੂੰ ਲੱਗਦਾ ਹੈ ਕਿ ਪਹਿਲਾਂ ਉਸ ਤੇ ਬਹਿਸ ਕਰਵਾ ਲੈਣੀ ਚਾਹੀਦੀ ਸੀ। ਜੇ ਵਾਈਟ ਪੇਪਸ਼ ਇਸ਼ੂ ਕਰ ਹੀ ਲਿਆ ਫਿਰ ਜਿਹੜਾ ਬਜਟ ਇੱਥੇ ਪੜ੍ਹਿਆ ਗਿਆ, ਉਸ ਵਿੱਚ ਕੁਝ ਬਦਲਾਅ ਹੀ ਲੈ ਆਉਣੇ ਸੀ। ਵਾਈਟ ਪੇਪਰ ਦੇ ਮੁਤਾਬਿਕ ਹੀ ਕੁਝ ਬਦਲਾਅ ਲੈ ਆਉਂਦੇ। ਮੈਂ ਨਹੀਂ ਕਹਿੰਦਾ ਕਿਉਂਕਿ ਪਿਛਲੇ ਸਮੇਂ ਵਿੱਚ ਮੈਂ ਇਸ ਗੱਲ ਨਾਲ ਐਗਰੀ ਕਰਦਾ ਹਾਂ ਕਿ ਪੁਰਾਣੀਆਂ ਸਰਕਾਰਾਂ ਨੇ ਬਹੁਤ ਮਾੜੀਆਂ ਗੱਲਾਂ ਕੀਤੀਆਂ ਹਨ ਪਰ at the same time ਇਹ ਬਜਟ ਐਕਸਲ-ਸ਼ੀਟ ਤੋਂ ਇਲਾਵਾ ਕੁਝ ਨਹੀਂ ਹੈ।

ਪਿਛਲੀ ਵਾਰੀ ਸਾਲ 2021-22 ਵਿੱਚ 10,078 ਕਰੋੜ ਰੁਪਏ ਦਾ ਕੈਪੀਟਲ ਐਕਸਪੈਂਡੀਚਰ ਸੀ, ਜਿਹੜਾ ਹੁਣ ਵੱਧ ਕੇ 10,981 ਕਰੋੜ ਰੁਪਏ ਹੈ, ਇਸ ਦੇ ਵਿੱਚ 7-8% ਤਾਂ ਇਨਫਲੇਸ਼ਨ ਆ ਜਾਣੀ ਹੈ। ਆਪਾਂ ਕਿਹੜੇ ਕੈਪੀਟਲ ਐਕਸਪੈਂਡੀਚਰ ਦੀ ਗੱਲ ਕਰਦੇ ਹਾਂ? ਇਹ ਤਾਂ ਸਿੰਪਲ ਜਿਹੀ ਗੱਲ ਹੈ ਕਿ ਸਾਡੀ ਅਰਨਿੰਗ ਕੀ ਹੈ ਤੇ ਸਾਡਾ ਐਕਸਪੈਂਡੀਚਰ ਕੀ ਹੈ? ਅਸੀਂ ਹੋਰ ਲੋਨ ਰੇਜ਼ ਕਰਨ ਦੀ ਗੱਲ ਕਰਦੇ ਹਾਂ ਕਿਉਂਕਿ ਪਿਛਲੀ ਵਾਰੀ 46 ਹਜ਼ਾਰ 83 ਕਰੋੜ ਰੁਪਏ ਦਾ ਸੀ ਤੇ ਇਸ ਵਾਰੀ 55 ਹਜ਼ਾਰ 50 ਕਰੋੜ ਰੁਪਏ ਦਾ ਹੈ। ਸੋ, ਉਸ ਵਿੱਚ ਕੋਈ ਬਦਲਾਅ ਵਾਲੀ ਗੱਲ ਬਿਲਕੁਲ ਦਿਖਾਈ ਨਹੀਂ ਦਿੱਤੀ ਕਿਉਂਕਿ ਵੈਸੇ ਤਾਂ ਜਿਹੜੀ ਐਕਸਾਈਜ਼ ਪਾਲਿਸੀ ਹੈ, ਉਸ ਦਾ ਅੱਜ ਹਾਈ ਕੋਰਟ ਨੇ ਸਟੇਅ ਵੀ ਕਰ ਦਿੱਤਾ ਹੈ। ਜੇ ਐਕਸਾਈਜ਼ ਪਾਲਿਸੀ ਇੰਨੀ ਚੰਗੀ ਸੀ ਤਾਂ ਹਾਈ ਕੋਰਟ ਨੇ ਉਸ ਦਾ ਸਟੇਅ ਕਰ ਦਿੱਤਾ। ਤੁਸੀਂ ਤਾਂ ਉਸ ਦਾ ਇਨਹਾਂਸਮੈਂਟ 40% ਦੀ ਗੱਲ ਕਰਦੇ ਸੀ, ਤੁਸੀਂ ਤਾਂ basically even 1/3 ਠੇਕੇ ਵੀ ਨਿਲਾਮ ਨਹੀਂ ਕਰ ਸਕੇ। ਮੈਂ basically ਇਹ ਨਹੀਂ ਕਹਿੰਦਾ, ਮੈਂ ਦਿਲੋਂ ਚਾਹੁੰਦਾ ਹਾਂ ਕਿ ਇਹ ਸਰਕਾਰ ਬਹੁਤ ਵਧੀਆ ਕੰਮ ਕਰੇ ਕਿਉਂਕਿ ਇਹ ਜ਼ਰੂਰੀ ਨਹੀਂ ਹੁੰਦਾ ਕਿ ਪੰਜਾਬ ਫਲਾਣੇ ਨੇ ਠੀਕ ਕਰਨਾ ਹੁੰਦਾ, ਫਲਾਣੇ ਨੇ ਠੀਕ ਕਰਨਾ ਹੁੰਦਾ, ਪੁਰਾਣੀਆਂ ਸਰਕਾਰਾਂ ਨੇ ਬਹੁਤ ਮਾੜੇ ਕੰਮ ਕੀਤੇ ਹਨ ਪਰ ਕਈ ਵਾਰ ਘਰ ਦੇ ਭਾਗ ਡਿਉਢੀ ਤੋਂ ਪਤਾ ਲੱਗਣ ਲੱਗ ਪੈਂਦੇ ਹਨ ਕਿ ਘਰ ਦੇ ਭਾਗ ਕਿਹੋ-ਜਿਹੇ ਹਨ।

ਦੂਸਰਾ ਜੇ ਮੈਂ ਹੈਲਥ ਦੀ ਗੱਲ ਕਰ ਲਵਾਂ। ਆਪਣੇ ਕੋਲ ਲਗਭੱਗ 8000 ਇੰਸਟੀਚਿਊਸ਼ਨਜ਼ ਹਨ ਜਿਸ ਵਿੱਚ ਡਿਸਟ੍ਰਿਕਟਸ ਹਸਪਤਾਲ ਵੀ ਹਨ, ਜਿਸ ਵਿੱਚ ਸਬ-ਡਿਵੀਜ਼ਨ ਦੇ ਹਸਪਤਾਲ ਵੀ ਹਨ, ਸੀ.ਐੱਚ.ਸੀਜ਼. ਵੀ ਹਨ, ਪੀ.ਐੱਚ.ਸੀਜ਼. ਵੀ ਹਨ, ਹੈਲਥ ਵੈੱਲਨੈੱਸ ਸੈਂਟਰ ਵੀ ਹਨ। ਐਕਚੁਅਲੀ ਤੁਹਾਡੀ ਜ਼ਿੱਦ ਇਹ ਹੈ ਕਿਉਂਕਿ ਜਿਹੜੇ ਤੁਹਾਡੇ ਆਕਾ ਹਨ, ਮੈਂ ਨਹੀਂ ਕਹਿੰਦਾ, ਉਨ੍ਹਾਂ ਦੀ ਰਿਸਪੈੱਕਟ ਨਾ ਕਰੋ ਪਰ ਪੰਜਾਬ ਦੇ ਹਾਲਾਤ ਤੇ ਦਿੱਲੀ ਤੇ ਹਾਲਾਤ ਅਲੱਗ ਹਨ। ਪੰਜਾਬ 52 ਹਜ਼ਾਰ ਸਕੁਏਰ ਕਿਲੋਮੀਟਰ ਵਿੱਚ ਹੈ ਜਦ ਕਿ ਦਿੱਲੀ ਸਿਰਫ 1500 ਸਕੁਏਰ ਕਿੱਲੋਮੀਟਰ ਵਿੱਚ ਹੈ, ਉੱਥੇ ਇੱਕ ਏਕੜ ਵਿੱਚ ਮੇਰਾ ਖਿਆਲ ਹੈ ਕਿ ਹਜ਼ਾਰਾਂ ਲੋਕ, ਹਜ਼ਾਰਾਂ ਫੈਮਲੀਜ਼ ਰਹਿੰਦੀਆਂ ਹਨ। ਉਹ ਤਾਂ ਮੁਹੱਲਾ ਕਲੀਨਿਕ ਦੀ ਗੱਲ ਕਰ ਲੈਣ। ਤੁਹਾਨੂੰ ਪਤਾ ਹੈ ਕਿ ਤੁਹਾਡਾ ਇੱਕ ਮਾਡਲ ਬਣਾ ਲਿਆ ਤੇ ਉਸ ਮਾਡਲ ਵਿੱਚ ਤੁਹਾਨੂੰ ਇਸ ਗੱਲ ਲਈ ਬਜ਼ਿੱਦ ਰਹਿਣਾ ਪੈਣਾ ਔਰ ਜਿਹੜਾ ਤੁਸੀਂ 21 ਲੱਖ ਦਾ ਪੇਪਰਲੈੱਸ ਬਜਟ ਲਿਆ ਕੇ ਫਾਇਦਾ ਕੀਤਾ ਹੈ। ਤੁਸੀਂ ਅੱਜ 42 ਲੱਖ ਦੀ ਉਸ ਬਾਰੇ ਐਡ ਦਿੱਤੀ ਹੈ। ਉਸ ਦੀ 42 ਲੱਖ ਦੀ ਐਡ ਦਿੱਤੀ ਹੈ।

*2.19 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਅੱਜ, ਮੈਂ ਨਹੀਂ ਕਹਿੰਦਾ ਕਿ ਸਾਡਾ ਹੈਲਥ ਸਿਸਟਮ ਬਹੁਤ ਵਧੀਆ ਹੈ ਲੇਕਿਨ ਡਾਕਟਰ ਸਾਹਿਬ ਬੈਠੇ ਹਨ, ਆਪਾਂ ਜਿਹੜਾ ਹੈਲਥ ਸਿਸਟਮ ਆਲਰੇਡੀ ਹੈ, ਉਸ ਨੂੰ ਸਟਰੌਂਗ ਕਰ ਲਈਏ, ਉਸ ਨੂੰ ਸਟਰੈਂਥਨ ਕਰ ਲਈਏ। ਆਪਾਂ ਜ਼ਰੂਰ ਮੁਹੱਲਾ ਕਲੀਨਿਕ ਬਣਾਉਣੇ? ਮੈਂ ਕਹਿੰਦਾ, ਤੁਸੀਂ ਮੁਹੱਲਾ ਕਲੀਨਿਕ ਵੀ ਬਣਾ ਲਓ ਜੇ ਬਣਾਉਣੇ ਹਨ। ਤੁਸੀਂ ਕਦੋਂ ਬਣਾਉਗੇ? 13 ਹਜ਼ਾਰ ਪਿੰਡ ਹਨ, 117 ਦੀ ਪ੍ਰੋਵੀਜ਼ਨ ਹੈ। ਤੁਸੀਂ ਪਹਿਲਾਂ 75 ਮੁਹੱਲਾ ਕਲੀਨਿਕ ਬਣਾਉਣੇ ਹਨ, ਉਸ ਵਿੱਚ ਕੀ ਨਵੀਂ ਚੌੜੀ ਗੱਲ ਹੈ? ਸੋ, ਮੇਰੇ ਖਿਆਲ ਨਾਲ ਆਪਾਂ ਨੂੰ ਇਸ ਗੱਲ ਤੇ ਬਹੁਤ ਬਜ਼ਿੱਦ ਨਹੀਂ ਹੋਣਾ ਚਾਹੀਦਾ ਕਿ ਪੰਜਾਬ ਦੀ ਜਿਹੜੀ ਖਾਸ ਕਰਕੇ ਪੈਸਿਆਂ ਵਾਲੀ ਗੱਲ ਹੈ, ਉਸ ਨੂੰ ਆਪਾਂ ਠੀਕ ਪਾਸੇ ਨੂੰ ਤੋਰ ਲਈਏ।

**ਗ.ਕੌ./ਰ.ਕ/2.20/28.06.2022**

ਅਸੀਂ ਕਿਸੇ ਦਾ ਪੁਆਇੰਟ ਸਿਸਟਮ ਠੀਕ ਨਹੀਂ ਕਰਨਾ ਕਿ ਫਲਾਣੇ ਨੇ ਕੀ ਕਹਿ ਦਿੱਤਾ। ਮੈਂ ਐਜੂਕੇਸ਼ਨ ਦੀ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਮੈਂ ਵੀ ਇਹ ਮਹਿਕਮਾ ਤਿੰਨ ਕੁ ਮਹੀਨੇ ਹੈਂਡਲ ਕੀਤਾ ਹੈ। ਮੈਂ ਜਾਣ ਬੁਝ ਕੇ ਇਹ ਮਹਿਕਮਾ ਲਿਆ ਸੀ। ਮੈਨੂੰ ਕਈ ਬੰਦਿਆਂ ਨੇ ਇਹ ਵੀ ਕਿਹਾ ਕਿ ਕਿਹੜੇ ਪੰਗੇ ਵਿੱਚ ਪੈ ਗਿਆ। ਜੇਕਰ ਅੱਜ ਅਸੀਂ ਐਜੂਕੇਸ਼ਨ ਨੂੰ ਠੀਕ ਨਾ ਕਰ ਸਕੇ, ਜੇਕਰ ਹਿਊਮਨ ਰਿਸੋਰਸਿਜ਼ ਨੂੰ ਠੀਕ ਨਾ ਕਰ ਸਕੇ ਤਾਂ ਸਾਡੇ ਲਈ ਆਉਣ ਵਾਲਾ ਸਮਾਂ ਬਹੁਤ ਮਾੜਾ ਹੋਵੇਗਾ। ਸਪੀਕਰ ਸਾਹਿਬ, ਮੈਂ ਤਿੰਨ ਮਹੀਨਿਆਂ ਵਿੱਚ ਕਾਫੀ ਕਮੇਟੀਆਂ ਰਿਫਾਰਮ ਕੀਤੀਆਂ ਹਨ। ਬੱਚਾ ਕਹਿੰਦਾ ਕਿ ਮੇਰੇ ਕੋਲ ਨੌਕਰੀ ਨਹੀਂ ਹੈ। ਲੇਕਿਨ ਜਿਹੜਾ ਇੰਡਸਟਰੀਲਿਸਟ ਹੈ ਉਹ ਕਹਿੰਦਾ ਕਿ ਮੇਰੇ ਕੋਲ ਕੋਈ ਅਜਿਹਾ ਬੱਚਾ ਨਹੀਂ ਹੈ ਜਿਹੜਾ ਮੇਰੀ ਇੰਡਸਟਰੀ ਨੂੰ ਅੱਗੇ ਲੈ ਕੇ ਤੁਰ ਸਕੇ। ਇਸ ਦਾ ਮਤਲਬ ਇਹ ਹੋਇਆ ਕਿ ਜਿਹੜਾ ਸਾਡਾ curriculum ਹੈ ਜਿਹੜੇ ਸਾਡੇ ਕੋਰਸਿਜ਼ ਹਨ ਉਨ੍ਹਾਂ ਵਿੱਚ ਕਾਫੀ ਕਮੀਆਂ-ਪੇਸ਼ੀਆਂ ਹਨ। ਉਸ ਨੂੰ ਰੀ ਡੀਜ਼ਾਈਨ ਕਰਨ ਦੀ ਜ਼ਰੂਰਤ ਹੈ। ਅੱਜ foreign universities ਨੂੰ ਸਾਡੇ ਨਾਲ ਕੋਲੈਬੋਰੇਟ ਕਰਨ ਦੀ ਜ਼ਰੂਰਤ ਹੈ ਤਾਂ ਕਿ ਅਸੀਂ ਆਪਣੇ ਬੱਚਿਆਂ ਨੂੰ ਇੱਥੇ ਹੀ ਪੜ੍ਹਾ ਲਈਏ। ਕਈ ਵਾਰੀ ਅਸੀਂ ਬਹੁਤ ਇਮੋਸ਼ਨਲ ਗੱਲਾਂ ਕਰਨ ਲੱਗ ਜਾਂਦੇ ਹਾਂ ਕਿ ਸਾਡੇ ਬੱਚੇ ਬਾਹਰ ਜਾਣ ਲੱਗ ਪਏ। ਦੁਨੀਆ ਇੱਕ ਛੋਟਾ ਜਿਹਾ ਗਲੋਬਲ ਵਿਲੇਜ ਬਣ ਗਈ ਹੈ ਜਿਸ ਨੂੰ opportunity ਮਿਲੇਗੀ, ਜਿਹੜਾ ਉਸ ਲੈਵਲ ਦਾ ਬੱਚਾ ਹੋਵੇਗਾ ਉਹ ਜਾਵੇਗਾ। ਜੇਕਰ ਉਨ੍ਹਾਂ ਯੂਨੀਵਰਸਿਟੀਆਂ ਨਾਲ ਕੋਲੈਬੋਰੇਸ਼ਨ ਕਰ ਲਈ ਜਾਵੇ ਕਿ ਜਿਹੜੀ ਚੀਜ਼ ਸਾਨੂੰ ਨਹੀਂ ਪਤਾ ਸੀ, ਜਿਹੜੀ ਚੀਜ਼ ਅੱਜ ਸਾਡੇ ਸਿਸਟਮ ਵਿੱਚ ਨਹੀਂ ਹੈ ਉਸ ਨੂੰ ਤਾਂ introduce ਕਰ ਲਈਏ। ਦੂਜੀ ਗੱਲ, ਮੈਂ ਸਕੂਲਾਂ ਦੀ ਗੱਲ ਕਰ ਲਵਾਂ। ਸਕੂਲਾਂ ਲਈ ਤੁਹਾਡੇ ਕੋਲ ਦਿੱਲੀ ਦਾ ਮਾਡਲ ਹੈ। ਸਪੀਕਰ ਸਾਹਿਬ, ਤੁਹਾਡੇ ਕੋਲ ਨਹੀਂ। ਤੁਸੀਂ ਤਾਂ ਸਭ ਦੇ ਸਾਂਝੇ ਹੋ।

ਸਰਕਾਰ ਕੋਲ ਦਿੱਲੀ ਦਾ ਮਾਡਲ ਹੈ। ਕਿਉਂਕਿ ਤੁਸੀਂ ਵੀ ਇਸ ਤੇ ਬਹੁਤ ਜ਼ੋਰ ਲਗਾਇਆ ਕਿ ਪੰਜਾਬ ਐਜੂਕੇਸ਼ਨ ਸਿਸਟਮ ਵਿੱਚ 29ਵੇਂ ਨੰਬਰ ਤੇ ਪਹੁੰਚ ਗਿਆ ਹੈ। ਜਦੋਂ ਤੁਸੀਂ ਇਨ੍ਹਾਂ ਸੀਟਾਂ ਤੇ ਬੈਠੇ ਹੁੰਦੇ ਸੀ ਉਦੋਂ ਸਪੀਕਰ ਸਾਹਿਬ ਤੁਹਾਡੀ ਆਵਾਜ਼ ਸਭ ਤੋਂ ਵੱਧ ਆਉਂਦੀ ਹੁੰਦੀ ਸੀ ਕਿ ਪੰਜਾਬ 29ਵੇਂ ਨੰਬਰ ਤੇ ਪਹੁੰਚ ਗਿਆ ਹੈ। ਅਮਨ ਅਰੋੜਾ ਜੀ, ਇਹ ਗੱਲ ਠੀਕ ਹੈ? ਤੁਸੀਂ ਕਹਿ ਦਿਓ ਕਿ ਇਹ ਗੱਲ ਠੀਕ ਹੈ।

**ਸ਼੍ਰੀ ਅਮਨ ਅਰੋੜਾ:** ਹਾਂ ਜੀ, ਠੀਕ ਹੈ।

**ਸਰਦਾਰ ਪਰਗਟ ਸਿੰਘ ਪੋਆਰ:** ਜਦੋਂ ਸਾਲ 2017-18 ਵਿੱਚ ਪੰਜਾਬ ਪਿੱਛੇ ਸੀ ਅਤੇ ਦਿੱਲੀ ਅੱਗੇ ਸੀ ਤਾਂ ਉਦੋਂ ਤੁਸੀਂ ਇਹ ਬਹੁਤ ਰੌਲਾ ਪਾਇਆ ਕਿ ਪੰਜਾਬ ਦਾ ਐਜੂਕੇਸ਼ਨ ਸਿਸਟਮ ਕਾਫੀ ਪਿੱਛੇ ਰਹਿ ਗਿਆ। ਸਾਲ 2020 ਵਿੱਚ (ਆਪਣੇ ਹੱਥ ਵਿੱਚ ਇੱਕ ਰਿਪੋਰਟ ਦਿਖਾਉਂਦੇ ਹੋਏ) ਮੇਰੇ ਕੋਲ ਇੱਕ ਰਿਪੋਰਟ ਹੈ, ਜਦੋਂ ਤੁਸੀਂ ਫਸਟ ਆਏ ਸੀ, ਮੈਂ ਇਹ ਗੱਲ ਇਸ ਲਈ ਕਹਿ ਰਿਹਾ ਹਾਂ ਕਿ ਤੁਸੀਂ ਦਿੱਲੀ ਨੂੰ ਤਾਂ ਅੱਗੇ ਹੀ ਰੱਖਣਾ ਚਾਹੁੰਦੇ ਹੋ। ਤੁਹਾਡੀ ਮਾਨਸਿਕਤਾ ਵਿੱਚ ਕਿਤੇ ਨਾ ਕਿਤੇ ਪ੍ਰਾਬਲਮ ਆ ਗਈ ਹੈ। ਸਾਨੂੰ ਉਸ ਮਾਨਸਿਕਤਾ ਤੋਂ ਉੱਭਰਨਾ ਪੈਣਾ ਹੈ। ਜਦੋਂ ਤੁਸੀਂ ਇਨ੍ਹਾਂ ਸੀਟਾਂ ਤੇ ਬੈਠਦੇ ਹੁੰਦੇ ਸੀ ਉਦੋਂ ਵੀ ਇਹੀ ਪ੍ਰਾਬਲਮ ਆਈ ਸੀ। ਕਾਂਗਰਸ ਪਾਰਟੀ ਵਿੱਚ ਵੀ ਆਈ ਸੀ। ਜਦੋਂ ਦਿੱਲੀ ਦੀ ਗੱਲ ਆਉਂਦੀ ਹੈ ਤਾਂ ਪਤਾ ਨਹੀਂ ਕਿਉਂ ਸਾਰੇ ਮਿਆਊਂ ਮਿਆਊਂ ਕਰਨ ਲੱਗ ਜਾਂਦੇ ਹੋ। ਕਿਤੇ ਘਰੇ ਜਾ ਕੇ ਸੋਚ ਲਿਉ ਕਿ ਇਹ ਗੱਲ ਠੀਕ ਹੈ ਜਾਂ ਨਹੀਂ? ਸਿਸੋਦੀਆ ਜੀ ਕੱਲ੍ਹ ਇੱਥੇ ਆਏ ਸਨ। ਮੇਰਾ ਦਿਲ ਕਰਦਾ ਸੀ ਕਿ ਮੈਂ ਉਨ੍ਹਾਂ ਤੋਂ ਪੁੱਛ ਲਵਾਂ। ਉਨ੍ਹਾਂ ਨੇ ਇੱਕ ਟਵੀਟ ਕੀਤਾ ਸੀ that it is a matter of pride for Delhi that our Government Schools have ranked top in the Country in NITI Aayog's NASH Report attributing landmark transformation of the Government Schools in Delhi. ਜਦੋਂ ਤੁਹਾਡਾ ਦਿੱਲੀ ਦਾ ਆਇਆ ਤਾਂ ਉਹ ਸਰਵੇ ਬਿਲਕੁਲ ਠੀਕ ਸੀ ਲੇਕਿਨ ਜਦੋਂ ਪੰਜਾਬ ਪਹਿਲਾ ਆਇਆ ਤੇ ਨੈਸ ਵਿੱਚ ਵੀ ਆਇਆ ਅਤੇ ਪ੍ਰਫਾਰਮੈਸ, ਗ੍ਰੇਡ, ਇੰਡੈਕਸ ਵਿੱਚ ਸਾਲ 2020 ਵਿੱਚ ਵੀ ਆਇਆ ਅਤੇ ਸਾਲ 2021 ਵਿੱਚ ਵੀ ਆਇਆ। ਪੰਜਾਬ ਪਹਿਲੀ ਤੇ ਆਇਆ। ਤੁਹਾਡੇ ਸੀ.ਐਮ. ਸਾਹਿਬ on the floor of the house ਕਹਿੰਦੇ ਕਿ ਇਹ fudge documents ਹਨ। ਬੇਸੀਕਲੀ CBSE ਨੇ ਕੰਡੈਕਟ ਕੀਤਾ ਸੀ ਅਤੇ ਪੰਜਾਬ ਦੇ ਲੱਖਾਂ ਬੱਚਿਆਂ ਨੇ....

**ਮਾਨਯੋਗ ਸਪੀਕਰ:** ਬੈਠੋ। ਤੁਹਾਡਾ ਸਮਾਂ ਖਤਮ ਹੋ ਗਿਆ। ਤੁਹਾਨੂੰ ਤਿੰਨ ਮਿੰਟ ਵੱਧ ਦੇ ਦਿੱਤੇ।

**ਸਰਦਾਰ ਪਰਗਟ ਸਿੰਘ ਪੋਆਰ:** ਸਰ, ਵਾਈਂਡ ਅਪ ਤਾਂ ਕਰ ਲੈਣ ਦਿਉ। ਇਹ ਗੱਲ ਚੰਗੀ ਨਹੀਂ ਲੱਗਦੀ ਜਦੋਂ ਤੁਸੀਂ ਦਿੱਲੀ ਨੂੰ ਮੂਹਰੇ ਰੱਖਦੇ ਹੋ।

**ਮਾਨਯੋਗ ਸਪੀਕਰ:** ਨਹੀਂ, ਨਹੀਂ। ਸਮੇਂ ਦੀ ਗੱਲ ਹੈ। ਹੋਰ ਕੋਈ ਗੱਲ ਨਹੀਂ ਹੈ। (ਵਿਘਨ) ਇਨ੍ਹਾਂ ਨੂੰ ਤਿੰਨ ਮਿੰਟ ਵੱਧ ਦੇ ਦਿੱਤੇ ਹਨ।

**ਸਰਦਾਰ ਪਰਗਟ ਸਿੰਘ ਪੋਆਰ:** ਤੁਹਾਡੇ ਐਜੂਕੇਸ਼ਨ ਮਨਿਸਟਰ ਤਾਂ ਇਸ ਗੱਲ ਨੂੰ ਅੱਨ ਵੀ ਨਹੀਂ ਕਰਦੇ। ਮੈਂ ਉਨ੍ਹਾਂ ਨੂੰ ਫੋਨ ਕਰਕੇ ਕਿਹਾ ਕਿ ਆਪਣੇ ਬੱਚੇ ਇੱਕ ਨੰਬਰ ਤੇ ਆਏ ਹਨ। ਤੁਸੀਂ ਤਾਂ ਪੰਜਾਬ ਨੂੰ ਆਨ ਕਰਨ ਦੀ ਵੀ ਗੱਲ ਨਹੀਂ ਕਰਦੇ। ਤੁਸੀਂ ਤਾਂ ਹੁਣ ਇਹ ਕਹਿੰਦੇ ਹੋ ਕਿ ਜਿਹੜੇ ਹੁਣ ਛੇਵੇਂ ਨੰਬਰ ਤੇ ਹੈ ਇਹ ਪਹਿਲੇ ਨੰਬਰ ਵਾਲਾ ਬੱਚਾ ਛੇਵੇਂ ਨੰਬਰ ਵਾਲੇ ਬੱਚੇ ਕੋਲ ਜਾ ਕੇ ਪੜ੍ਹਨ ਲੱਗੇ। ਅਮਨ ਜੀ, ਇਸ ਬਾਰੇ ਥੋੜ੍ਹਾ ਬਹੁਤ, ਚਾਹੇ ਰਾਤ ਨੂੰ ਸੋਣ ਵੇਲੇ ਹੀ ਸੋਚ ਲਿਉ। ਤੁਸੀਂ ਦਿੱਲੀ ਥੱਲੇ ਇੰਨਾ ਨਾ ਲੱਗੋ। ਇਸ ਤਰ੍ਹਾਂ ਦਾ ਕੰਮ ਨਾ ਕਰੋ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਕੁ.ਕ/ਰ.ਕ./2.25/28.06.2022**

**ਸ਼੍ਰੀ ਅਮਨ ਅਰੋੜਾ :** ਸਰ, ਪਰਗਟ ਸਿੰਘ ਜੀ ਮੇਰੇ ਬੜੇ ਸਤਿਕਾਰਯੋਗ ਹਨ। ਬੜੇ learned ਬੰਦੇ ਹਨ। ਮੈਂ ਸਿਰਫ ਇੰਨੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰਿਪੋਰਟਾਂ ਵਿੱਚ ਕੌਣ ਪਹਿਲੇ ਨੰਬਰ ਤੇ ਹੈ, ਕੌਣ ਛੇਵੇਂ ਨੰਬਰ ਤੇ ਹੈ, ਇਸ ਦੀ ਡਿਟੇਲ ਵਿੱਚ ਜਾਣ ਨਾਲੋਂ ਆਪਾਂ ਗਰਾਉਂਡ ਲੈਵਲ ਦੇ ਉੱਪਰ ਦੇਖ ਲਈਏ। ਪਰਗਟ ਜੀ, ਮੈਂ ਤੁਹਾਡੇ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਆਪਾਂ ਜਿੰਨੇ ਵੀ ਇੱਥੇ ਬੈਠੇ ਹਾਂ, ਚਾਹੇ ਤੁਸੀ ਹੋ, ਚਾਹੇ ਅਸੀਂ ਹਾਂ, ਆਪਣੇ ਵਿੱਚੋਂ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਕਿਸ ਨੇ ਆਪਣਾ ਬੱਚਾ ਪੜ੍ਹਾਇਆ ਹੈ? Please try to understand the ground reality. ਇੱਕ ਦੂਜੇ ਤੇ ਆਰੋਪ, ਪ੍ਰਤਿਆਰੋਪ, allegation, counter allegation ਲਗਾ ਲਵੋ, ਕੋਈ ਹਰਜ਼ ਨਹੀਂ ਹੈ ਪਰ ਸਵਾਲ ਇਹ ਹੈ ਕਿ ਇੱਥੇ ਜਿੰਨਾ ਕੰਮ ਕਰਨ ਵਾਲਾ ਹੈ।

**ਮਾਨਯੋਗ ਸਪੀਕਰ:** ਠੀਕ ਹੈ, ਅਮਨ ਜੀ। ਤੁਹਾਡੀ ਗੱਲ ਆ ਗਈ ਹੈ। ਅਮਨ ਜੀ, ਨੈਕਸਟ ਸਪੀਕਰ ਨੇ ਬੋਲਣਾ ਹੈ। ਡਾਕਟਰ ਜੀਵਨ ਜੋਤ ਕੌਰ, ਪਹਿਲੀ ਵਾਰ ਬੋਲ ਰਹੇ ਹਨ, let her speak.

**ਡਾਕਟਰ ਜੀਵਨਜੋਤ ਕੌਰ (ਅੰਮ੍ਰਿਤਸਰ ਪੂਰਬੀ):** ਮਾਨਯੋਗ ਸਪੀਕਰ, ਤੁਹਾਡਾ ਬਹੁਤ-ਬਹੁਤ ਧੰਨਵਾਦ। ਤੁਸੀਂ ਮੈਨੂੰ ਅੱਜ ਹਾਊਸ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਆਪਣੇ ਆਪ ਨੂੰ ਬਹੁਤ ਵਡਭਾਗੀ ਸਮਝਦੀ ਹਾਂ ਕਿ ਮੈਨੂੰ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਲੋਕਾਂ ਦੀ ਨੁਮਾਇੰਦਗੀ ਕਰਨ ਦੀ ਵੱਡੀ ਜ਼ਿੰਮੇਵਾਰੀ ਮਿਲੀ ਹੈ। ਲੋਕਾਂ ਨੇ ਆਮ ਆਦਮੀ ਪਾਰਟੀ ਨੂੰ ਇਹ ਜ਼ਿੰਮੇਵਾਰੀ ਬਹੁਤ ਵੱਡੀਆਂ ਆਸਾਂ-ਉਮੀਦਾਂ ਨਾਲ ਬਖਸ਼ੀ ਹੈ। ਅਸੀਂ ਫਰਜ਼ ਸਮਝਦੇ ਹਾਂ ਕਿ ਲੋਕਾਂ ਦੀਆਂ ਸਾਰੀਆਂ ਉਮੀਦਾਂ ਤੇ ਖਰੇ ਉਤਰੀਏ। ਮਾਨਯੋਗ ਮੁੱਖ ਮੰਤਰੀ,

ਸਰਦਾਰ ਭਗਵੰਤ ਸਿੰਘ ਮਾਨ ਦੀ ਅਗਵਾਈ ਹੇਠ, ਵਿੱਤ ਮੰਤਰੀ, ਸਰਦਾਰ ਹਰਪਾਲ ਸਿੰਘ ਚੀਮਾ ਵੱਲੋਂ ਪੇਸ਼ ਕੀਤਾ ਗਿਆ ਬਜਟ ਪਹਿਲੀ ਵਾਰ ਲੋਕਾਂ ਦੀ ਰਾਇ ਨਾਲ, ਲੋਕਾਂ ਲਈ ਲਿਆਂਦਾ ਗਿਆ ਪਹਿਲਾ ਡਿਜੀਟਲ ਬਜਟ ਹੈ। ਇਸ ਬਜਟ ਵਿੱਚ almost ਹਰ ਖੇਤਰ ਲਈ ਪਿਛਲੇ ਬਜਟ ਦੇ ਮੁਕਾਬਲੇ 16 ਪਰਸੈਂਟ ਤੋਂ ਲੈ ਕੇ 48 ਪਰਸੈਂਟ ਦਾ ਵਾਧਾ ਕੀਤਾ ਗਿਆ ਹੈ। ਸਿਹਤ, ਸਕੂਲ ਅਤੇ ਉੱਚ ਸਿੱਖਿਆ, ਮੈਡੀਕਲ ਸਿੱਖਿਆ ਅਤੇ ਟੈਕਨੀਕਲ ਸਿੱਖਿਆ ਵਿੱਚ ਕੀਤੇ ਗਏ ਰਿਕਾਰਡ ਵਾਧੇ ਦੀ ਹਰ ਪਾਸੇ ਤੋਂ ਹੋ ਰਹੀ ਸ਼ਲਾਘਾ ਤੋਂ ਇਸ ਗੱਲ ਦੀ ਤਸੱਲੀ ਮਿਲ ਰਹੀ ਹੈ ਕਿ ਮਾਨ ਸਾਹਿਬ ਦੀ ਸਰਕਾਰ ਲੋਕਾਂ ਦੀਆਂ ਉਮੀਦਾਂ ਤੇ ਖਰਾ ਉਤਰੇਗੀ ਤੇ ਪੰਜਾਬ ਅਤੇ ਦੁਨੀਆ ਭਰ ਵਿੱਚ ਬੈਠੇ ਪੰਜਾਬੀਆਂ ਵੱਲੋਂ ਦਿੱਤੇ ਗਏ ਮਾਣ ਨੂੰ ਟੁੱਟਣ ਨਹੀਂ ਦੇਵੇਗੀ। ਹੈਲਥ ਅਤੇ ਐਜੂਕੇਸ਼ਨ ਦੋ ਅਜਿਹੇ ਖੇਤਰ ਹਨ, ਜਿਨ੍ਹਾਂ ਦੇ ਆਧਾਰ ਤੇ ਕਿਸੇ ਵੀ ਦੇਸ਼ ਅਤੇ ਰਾਜ ਦੀ ਖੁਸ਼ਹਾਲੀ ਨੂੰ ਮਾਪਿਆ ਜਾ ਸਕਦਾ ਹੈ। ਇਹ ਉਸ ਬਦਲਾਅ ਦੀ ਬੜੀ ਸਪੱਸ਼ਟ ਦਸਤਕ ਹੈ ਜਿਹੜਾ ਬਦਲਾਅ ਪੰਜਾਬ ਦੇ ਲੋਕ ਸੱਤਾਧਾਰੀ ਧਿਰ ਤੋਂ ਚਾਹੁੰਦੇ ਹਨ। ਸਿੱਖਿਆ ਦੀ ਰੌਸ਼ਨੀ, ਗਰੀਬੀ ਅਤੇ ਨਾਬਰਾਬਰੀ ਦੇ ਹਨੇਰੇ ਨੂੰ ਖਤਮ ਕਰਨ ਦੀ ਤਾਕਤ ਰੱਖਦੀ ਹੈ। ਤੰਦਰੁਸਤ ਸਿਹਤ, ਇੱਕ ਤੰਦਰੁਸਤ ਸਮਾਜ ਦਾ ਹਿੱਸਾ ਹੁੰਦੀ ਹੈ। ਸਪੀਕਰ ਸਾਹਿਬ, ਮੈਂ ਕਿਸੇ ਦੀ ਆਲੋਚਨਾ ਜਾਂ ਵਿਰੋਧ ਕਰਨ ਲਈ, ਵਿਰੋਧ ਕਰਨ ਵਿੱਚ ਵਿਸ਼ਵਾਸ ਨਹੀਂ ਰੱਖਦੀ। ਅਸੀਂ ਬੜੀ ਸਾਕਾਰਾਤਮਕ ਸੋਚ ਨਾਲ ਇਸ ਪਵਿੱਤਰ ਸਦਨ ਵਿੱਚ ਪਹੁੰਚੇ ਹਾਂ ਪਰ ਕੀ ਕਰੀਏ ਜਦੋਂ ਲੋਕਾਂ ਵਿੱਚ ਜਾ ਕੇ ਉਨ੍ਹਾਂ ਦੇ ਹਾਲ ਵੇਖਦੇ ਹਾਂ ਅਤੇ ਦੁੱਖ ਦਰਦ ਸੁਣਦੇ ਹਾਂ ਤਾਂ ਇੰਝ ਮਹਿਸੂਸ ਹੁੰਦਾ ਹੈ, ਜਿਵੇਂ ਪਿਛਲੇ 75 ਸਾਲਾਂ ਵਿੱਚ ਅਸੀਂ ਤਰੱਕੀ ਦੇ ਦੋ ਕਦਮ ਵੀ ਨਹੀਂ ਪੁੱਟੇ। ਅਸੀਂ ਉੱਥੇ ਦੇ ਉੱਥੇ ਹੀ ਖੜ੍ਹੇ ਹਾਂ। ਜੇ ਕਿਸੇ ਨੂੰ ਮੇਰੀ ਗੱਲ ਤੇ ਯਕੀਨ ਨਹੀਂ ਹੁੰਦਾ ਤਾਂ ਆਓ ਗੁਰੂ ਕੀ ਨਗਰੀ ਦੇ ਈਸਟ ਹਲਕੇ ਵਿੱਚ ਫੇਰਾ ਪਾਓ ਤਾਂ ਅੱਖੀਂ ਦੇਖੋ ਅਤੇ ਕੰਨੀਂ ਸੁਣੋ ਕਿ ਲੋਕ ਅੱਜ ਵੀ ਕਿਵੇਂ ਨਰਕ ਦੀ ਜ਼ਿੰਦਗੀ ਜਿਊਣ ਲਈ ਮਜਬੂਰ ਹਨ। ਉਨ੍ਹਾਂ ਦੇ ਸਭ ਤੋਂ ਵੱਡੇ ਮਸਲੇ ਬੱਚਿਆਂ ਦੇ ਸਕੂਲ ਨਹੀਂ, ਸਗੋਂ ਸਾਫ ਪੀਣ ਦਾ ਪਾਣੀ, ਗਲੀਆਂ, ਨਾਲੀਆਂ, ਸੀਵਰੇਜ ਅਤੇ ਕੂੜੇ, ਗੰਦਗੀ ਦੇ ਢੇਰ ਹਨ। ਪਿਛਲੀਆਂ ਸਰਕਾਰਾਂ ਨੇ ਸ਼ਾਇਦ ਜਾਣ-ਬੁੱਝ ਕੇ ਇਨ੍ਹਾਂ ਗਲੀਆਂ, ਨਾਲੀਆਂ ਦੇ ਮਸਲਿਆਂ ਵਿੱਚ ਲੋਕਾਂ ਨੂੰ ਉਲਝਾਇਆ ਹੋਇਆ ਹੈ ਤਾਂ ਕਿ ਉਹ ਆਪਣੇ ਬੱਚਿਆਂ ਦੀ ਵਧੀਆ ਸਿੱਖਿਆ ਬਾਰੇ ਸੋਚ ਹੀ ਨਾ ਸਕਣ। ਜੇਕਰ ਅਜਿਹਾ ਨਾ ਹੁੰਦਾ ਤਾਂ ਘੱਟੋ-ਘੱਟ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਖਾਸ ਕਰਕੇ ਅੰਮ੍ਰਿਤਸਰ ਈਸਟ ਹਲਕੇ ਦੀ ਇਹ ਦੁਰਦਸ਼ਾ ਨਾ ਹੁੰਦੀ। ਇਸ ਹਲਕੇ ਦੀ ਲੰਬਾ ਸਮਾਂ ਜ਼ਿੰਮੇਵਾਰੀ ** ** ਕੋਲ ਰਹੀ ਅਤੇ ** ** ਕੋਲ ਲੋਕਲ ਬਾਡੀਜ਼ ਮਨਿਸਟਰੀ ਵੀ ਰਹੀ।

**ਮਾਨਯੋਗ ਸਪੀਕਰ:** ਜਿਹੜੇ ਮਾਨਯੋਗ ਮੈਂਬਰ ਸਦਨ ਦੇ ਵਿੱਚ ਹਾਜ਼ਰ ਨਹੀਂ, ਉਨ੍ਹਾਂ ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ।

**ਡਾਕਟਰ ਜੀਵਨਜੋਤ ਕੌਰ:** ਜੇਕਰ ਉਹ ਥੋੜ੍ਹਾ ਬਹੁਤਾ ਵੀ ਵਿਕਾਸ ਅਤੇ ਕਾਰਜਸ਼ੈਲੀ ਰੱਖਦੇ ਹੁੰਦੇ ਤਾਂ ਅੱਜ ਈਸਟ ਹਲਕੇ ਦੇ ਲੋਕਾਂ ਕੋਲ ਘੱਟੋ-ਘੱਟ ਪੀਣ ਵਾਲੇ ਪਾਣੀ ਦੀਆਂ ਮੁੱਢਲੀਆਂ ਸਹੂਲਤਾਂ ਜ਼ਰੂਰ ਹੁੰਦੀਆਂ। ਖੈਰ ਛੱਡੋ, ਹੁਣ ਇਹ ਪਿਛਲੀਆਂ ਗੱਲਾਂ ਹੋ ਗਈਆਂ। ਅਸੀਂ ਕੀ ਕਰਨ ਜਾ ਰਹੇ ਹਾਂ, ਇਹ ਜ਼ਿਆਦਾ ਮਹੱਤਵਪੂਰਨ ਹੈ। ਮੈਂ ਮਾਨ ਸਾਹਿਬ ਅਤੇ ਚੀਮਾ ਸਾਹਿਬ ਦਾ ਤਹਿ ਦਿਲ ਤੋਂ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਮੇਰੇ ਹਲਕੇ ਵਿੱਚ IQF ਸੈਂਟਰ ਬਣਾਉਣ ਦਾ ਫੈਸਲਾ ਲਿਆ ਹੈ। ਉਸ ਤੋਂ ਬਾਅਦ ਵਾਟਰ ਸਪਲਾਈ ਐਂਡ ਸੈਨੀਟੇਸ਼ਨ ਦੇ ਖੇਤਰ ਵਿੱਚ ਜਿਹੜਾ 48.94 ਪਰਸੈਂਟ increase ਹੈ, ਉਹ ਕਾਬਲੇ ਤਾਰੀਫ ਹੈ ਕਿਉਂਕਿ ਜਿਵੇਂ ਮੈਂ ਦੱਸਿਆ ਹੈ ਕਿ ਜਦੋਂ ਵੀ ਅਸੀਂ ਲੋਕਾਂ ਦੇ ਵਿੱਚ ਜਾਂਦੇ ਸੀ ਤਾਂ ਲੋਕ ਗੰਦਾ ਪਾਣੀ ਭਰ ਦੇ ਦਿਖਾਉਂਦੇ ਸੀ। ਉਹ ਕਹਿੰਦੇ ਸੀ ਕਿ ਅਸੀਂ ਆਹ ਪਾਣੀ ਪੀ ਰਹੇ ਹਾਂ।

**ਮਾਨਯੋਗ ਸਪੀਕਰ:** ਸਦਨ ਅੱਜ ਮਿਤੀ 28 ਜੂਨ, 2022 ਦੇ 3.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

| | |
|---|---|
| *2.30 ਵਜੇ ਬਾਅਦ ਦੁਪਹਿਰ) | (ਇਸ *ਉਪਰੰਤ ਸਦਨ ਸ਼ੁੱਕਰਵਾਰ, ਮਿਤੀ 28 ਜੂਨ, 2022 ਦੇ 3.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।) |